# ਵਰਿਆਮ

ਮਈ-ਜੂਨ, ੧੯੯੫

ਨਾ ਖ਼ੁਦਾ ਮਸੀਤੇ ਲੱਭਦਾ
ਨਾ ਖ਼ੁਦਾ ਵਿਚ ਕਾਅਬੇ
ਨਾ ਖ਼ੁਦਾ ਕੁਰਾਨ ਕਿਤਾਬਾਂ
ਨਾ ਖ਼ੁਦਾ ਨਿਮਾਜ਼ੇ
ਨਾ ਖ਼ੁਦਾ ਮੈਂ ਤੀਰਥ ਡਿੱਠਾ
ਐਵੇਂ ਪੈਂਡੇ ਝਾਗੇ
ਬੁਲ੍ਹਾ ਸ਼ਹੁ ਜਦ ਮੁਰਸ਼ਦ ਮਿਲ ਗਿਆ
ਛੁੱਟੇ ਸਭ ਤਗਾਦੇ



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥







# ਵਰਿਆਮ

ਮਈ-ਜੂਨ-੧੯੯੫ ਜਿਲਦ-੨੦ ਅੰਕ—੭-੮

ਤਤਕਰਾ



ਵਰਿਆਮ ਦੇ ਦਰ

| | |
|---|---|
| ਇਹ ਅੰਕ | ੫.੦੦ ,, |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੪੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ ,, |

# ਨਾਮਧਾਰੀ ਵਿਦਿਅਕ ਜੱਥਾ

ਜਦੋਂ ਇਹ ਅੰਕ ਪਾਠਕਾਂ ਦੇ ਹੱਥਾਂ ਵਿਚ ਹੋਵੇਗਾ ਸ਼ਾਇਦ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਤੀਹਵਾਂ ਵਾਰਸ਼ਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਚ ਸੰਪੰਨ ਹੋ ਚੁਕਾ ਹੋਵੇ।

ਸੰਨ ੧੯੬੫ ਤੋਂ ਲੈਕੇ ੧੯੯੫ ਤਕ ਦਾ ਸਫਰ ਲੰਬਾ ਵੀ ਹੈ ਤੇ ਛੋਟਾ ਵੀ। ਲੰਬਾ ਇਸ ਕਰਕੇ ਕਿ ਹੁਣ ਵਾਲੀ ਪੀੜ੍ਹੀ ਵਿਚ ਸਰਗਰਮ ਨੌਜਵਾਨਾਂ ਵਿਚੋਂ ਬਹੁਤੇ ਤਾਂ ਉਸ ਵੇਲੇ ਇਸ ਸੰਸਾਰ ਵਿਚ ਹੀ ਨਹੀਂ ਆਏ ਹੋਣਗੇ। ਜਿਹੜੇ ਨੌਜਵਾਨ ਪਹਿਲੇ ਸੰਮੇਲਨ ਸਮੇਂ ਇਕੱਠੇ ਹੋਏ ਸਨ ਹੁਣ ਉਹਨਾਂ ਦੇ ਪੁਤਰ ਪੋਤਰੇ ਅਤੇ ਧੀਆਂ ਦੋਹਤੇ ਦੋਹਤਰੀਆਂ ਇਕੱਤਰ ਹੁੰਦੇ ਹਨ।

ਸਫ਼ਰ ਛੋਟਾ ਇਸ ਕਰਕੇ ਹੈ ਕਿ ਇਹ ਕਲ੍ਹ ਦੀ ਗੱਲ ਹੀ ਲਗਦੀ ਹੈ ਜਦ ਸੰਨ ੧੯੬੫ ਦੇ ਜੂਨ ਦੇ ਮਹੀਨੇ ਦੀ ਅਤਿ ਦੀ ਗਰਮੀ ਵੀ ਨਹੀਂ ਸੀ ਤਪਾਇਆ। ਉਦੋਂ ਨਾ ਹੀ ਭੈਣੀ ਸਾਹਿਬ ਵਿਚ ਬਹੁਤ ਕਮਰੇ ਸਨ ਨਾ ਕੂਲਰ ਤੇ ਪੱਖੇ। ਪੰਜ ਸੱਤ ਕਮਰਿਆਂ ਦੀ ਸਾਂਝੀ ਛੱਤ ਰਾਤ ਨੂੰ ਸੌਣ ਦਾ ਕੰਮ ਵੀ ਦਿੰਦੀ, ਢੋਲਕ ਛੈਣਿਆਂ ਦਾ ਕੀਰਤਨ ਅਸਥਾਨ ਵੀ ਹੁੰਦੀ ਅਤੇ ਜਵਾਨਾਂ ਵਿਚ ਜਵਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਕਸਰ ਦਰਸ਼ਨ ਦੇਣ ਨਾਲ ਇਹ ਹਜ਼ੂਰੀ ਦੀਵਾਨ ਅਸਥਾਨ ਵੀ ਹੁੰਦੀ। ਉਦੋਂ ਲੱਭ ਲੱਭ ਕੇ ਪ੍ਰੇਰ ਪ੍ਰੇਰਕੇ ਪੜ੍ਹੇ-ਲਿਖੇ ਨੌਜਵਾਨ ਸ੍ਰੀ ਭੈਣੀ ਸਾਹਿਬ ਲਿਆਂਦੇ ਗਏ ਅਤੇ ਤੀਹ ਸਾਲ ਬਾਦ ਅਖਬਾਰ ਵਿਚ ਲਿਖਣਾ ਪਿਆ ਕਿ ੪੦ ਸਾਲ ਤੋਂ ਉਪਰ ਉਮਰ ਵਾਲੇ ਖਿਮਾ ਕਰਨ। ਉਦੋਂ ਸੰਗਤ ਰੂਪ ਵਿਚ ਤਾਂ ਬੇਸ਼ਕ ਹੋਵੇ, ਪਰ ਵਿਦਿਅਕ ਸੰਮੇਲਨ (ਇਹ ਨਾਂਅ ਵੀ ਬਾਅਦ ਵਿਚ ਪਿਆ) ਵਿਚ ਇਕ ਵੀ ਬੀਬੀ ਮੈਂਬਰ ਵਜੋਂ ਸ਼ਾਮਲ ਨਹੀਂ ਸੀ। ਅਤੇ ਹੁਣ ਬੀਬੀਆਂ ਦੀ ਸਮਾਨੰਤਰ ਜਥੇਬੰਦੀ ਵਲੋਂ ਪੀਹਵਾਂ ਪ੍ਰੋਗਰਾਮ ਉਲੀਕਿਆ ਗਿਆ ਹੈ। ਇਹ ਬੀਬੀਆਂ ਇਵੇਂ ਲਗੀਆਂ ਰਹੀਆਂ ਜਿਵੇਂ ਸਦੀਆਂ ਦਾ ਪਛੜੇਵਾਂ ਸਾਲਾਂ ਵਿਚ ਹੀ ਦੂਰ ਕਰ ਦੇਣਾ ਹੈ।

ਸਾਨੂੰ ਇਹ ਗੱਲ ਹੈਰਾਨ ਵੀ ਕਰਦੀ ਸੀ ਅਤੇ ਖੁਸ਼ੀ ਵੀ—ਕਿ ਗੁਰੂ ਸਾਹਿਬ ਦੇ ਏਨੇ ਨੇੜੇ ਏਨਾ ਲੰਮਾ ਸਮਾਂ ਹੋਇਆ ਜਾ ਸਕਦਾ ਹੈ? ਅਤੇ ਗੁਰੂ ਸਾਹਿਬ, ਸਤਿਗੁਰੂ ਜਗਜੀਤ ਸਿੰਘ ਜੀ ਨੌਜਵਾਨਾਂ ਵਿਚ ਇਵੇਂ ਵਿਚਰਦੇ ਜਿਵੇਂ ਉਹ ਆਪ ਵੀ ਇਸ ਨੌਜਵਾਨਾਂ ਦੇ ਸੰਮੇਲਨ ਦਾ ਹਿੱਸਾ ਹੋਣ,

ਇਸ ਦੇ ਮੈਂਬਰ ਹੋਣ। ਅਸਾਂ ਤਾਂ ਵੇਖਿਆ ਹੋਇਆ ਸੀ ਕਿ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਬਹੁਤ ਲੰਮੀਆਂ ਕਤਾਰਾਂ ਲਗੀਆਂ ਹੁੰਦੀਆਂ ਸਨ। ਗੱਲ ਕਰਨਾ ਤਾਂ ਕਿਤੇ ਰਿਹਾ ਉਹਨਾਂ ਨੂੰ ਅੱਖਾਂ ਨਾਲ ਟਿਕ ਕੇ ਵੇਖਣ ਦਾ ਸਮਾਂ ਵੀ ਸੇਵਾਦਾਰ ਨਾ ਦਿੰਦੇ। ਉਹਨਾਂ ਅੱਗੇ ਜ਼ਰੂਰੀ ਬੇਨਤੀ ਵਾਸਤੇ ਲੋਕ ਵਿਚੋਲੇ ਸੰਤਾਂ ਮਹੰਤਾਂ ਨੂੰ ਲੱਭਦੇ, ਪਰ ਇਥੇ ਤਾਂ ਸਿਧੀਆਂ ਗੱਲਾਂ ਹੋ ਰਹੀਆਂ ਸਨ। ਅਸੀਂ ਕੋਲ ਕੋਲ ਬਹਿੰਦੇ ਸਾਂ। ਹੌਲੀ ਹੌਲੀ ਸਾਡਾ ਝਾਕਾ ਖੁਲ੍ਹ ਗਿਆ ਸੀ ਅਤੇ ਭਾਵੇਂ ਸ੍ਰਿਸ਼ਟਾਚਾਰ ਦੇ ਪਾਸਿਓਂ ਗੱਲਬਾਤ ਕਰਨ ਲੱਗਿਆਂ ਗੁਸਤਾਖ਼ੀਆਂ ਵੀ ਹੋ ਜਾਂਦੀਆਂ, ਪਰ ਸਤਿਗੁਰੂ ਜੀ ਨੂੰ ਜ਼ਰਾ ਵੀ ਨਾ ਚੁੱਭਦਾ, ਮਾਸਾ ਵੀ ਬੁਰਾ ਨਾ ਲਗਦਾ। ਅਤੇ ਖਾਣ-ਪੀਣ ਵਾਸਤੇ ਏਨੇ ਪਦਾਰਥ ਕਿ ਸੱਤ ਜਨਮਾਂ ਵਿਚ ਵੀ ਨਾ ਮਿਲੇ ਹੋਵਣ (ਦੁੱਧ, ਘਿਓ, ਖੀਰ, ਕੜਾਹ ਪ੍ਰਸਾਦ, ਅੰਬ, ਲੀਚੀਆਂ, ਬਦਾਮਾਂ ਦੀ ਸ਼ਰਦਾਈ, ਮੋਟ ਦਾਣਿਆਂ ਵਾਲੀ ਬੂੰਦੀ, ਪਕੌੜੇ ਤੇ ਆਚਾਰ ਤਾਂ ਕੁਝ ਕੁ ਗਿਣਨਯੋਗ ਪਦਾਰਥ ਹੀ ਹਨ)। ਇਕ ਨਜ਼ਾਰਾ ਜੋ ਅੱਜ ਵੀ ਮਸਤ ਕਰ ਜਾਂਦਾ ਹੈ ਉਹ ਸੀ ਤੜਕੇ ਤਿੰਨ ਵਜੇ ਤਕ ਖੂਹੀਆਂ ਦੀਆਂ ਭੌਣੀਆਂ ਦੀ ਚੀਂ-ਚੀਂ ਅਤੇ ਨੌਜਵਾਨਾਂ ਵਲੋਂ ਪਾਣੀ ਕੱਢ-ਕੱਢ ਕੇ ਹੋਰਨਾਂ ਸੰਗਤਾਂ ਦਾ ਇਸ਼ਨਾਨ ਕਰਾਉਣਾ। ਕਈ ਨੌਜਵਾਨ ਤਾਂ ਏਨਾ ਜ਼ੋਰਦਾਰ ਕੰਮ ਕਰਦਿਆਂ ਅੱਕਦੇ-ਥੱਕਦੇ ਹੀ ਨਾ। ਅਤੇ ਸਭ ਤੋਂ ਵਧ ਮਸਤ ਕਰਨ ਵਾਲੀ ਗੱਲ ਸੀ, ਤੜਕੇ ਤਿੰਨ ਵਜੇ ਤਾਰਿਆਂ ਦੀ ਛਾਵੇਂ ਸ਼ੁਰੂ ਹੋਣ ਵਾਲਾ ਆਸਾ ਦੀ ਵਾਰ ਦਾ ਕੀਰਤਨ।

ਭਿੰਨੀ ਰਾਤ ਦੇ ਚਮਕਦੇ ਤਾਰਿਆਂ ਵਿਚ ਜਾਗਣ ਦੀ ਗੱਲ ਗੁਰਬਾਣੀ ਕਰਦੀ ਹੈ। ਅੰਮ੍ਰਿਤ ਵੇਲੇ ਬੰਬੀਹਾ ਬੋਲਣ ਦੀ ਗੱਲ ਵੀ ਹੁੰਦੀ ਹੈ, ਪਰ ਅਜਿਹੇ ਵਾਤਾਵਰਣ ਦੀ ਗੋਦ ਵਿਚ ਬੈਠ ਕੇ ਸਤਿਸੰਗ ਅਸਾਂ ਭੈਣੀ ਸਾਹਿਬ ਹੀ ਹੁੰਦਾ ਵੇਖਿਆ। (ਇੰਗਲੈਂਡ ਤੋਂ ਸੰਗੀਤ ਸਿਖਣ ਆਏ ਦੋ ਵਿਦਿਆਰਥੀਆਂ ਨਾਲ ਸ੍ਰੀ ਭੈਣੀ ਸਾਹਿਬ ਵਿਚ ਪਿਛਲੇ ਦਿਨੀ ਮੁਲਾਕਾਤ ਹੋਈ ਤਾਂ ਉਹਨਾਂ ਨੇ ਦਸਿਆ ਕਿ ਅਸਾਂ ਪਹਿਲੀ ਵਾਰ ਤਾਰੇ ਭਾਰਤ ਆ ਕੇ ਭੈਣੀ ਸਾਹਿਬ ਵਿਚ ਹੀ ਵੇਖੇ ਹਨ। ਉਹਨਾਂ ਦੀ ਗੱਲ ਭਾਵੇਂ ਹੈਰਾਨ ਕਰਨ ਵਾਲੀ ਸੀ, ਪਰ ਇਸ ਤੋਂ ਵੀ ਵਧ ਹੈਰਾਨੀ ਦੀ ਗੱਲ ਹੈ ਕਿ ਭਾਰਤ ਵਿਚ ਵੀ ਬਹੁਤ ਸਾਰੇ ਲੋਕ ਹਨ, ਜਿਨ੍ਹਾਂ ਨੂੰ ਨਹੀਂ ਪਤਾ ਕਿ ਰਾਤ ਨੂੰ ਅਸਮਾਨ ਤੇ ਤਾਰੇ ਦਿਸਦੇ ਹਨ। ਉਹ ਕਮਰੇ ਦੇ ਮਸਨੂਈ ਸੁਖ-ਆਰਾਮ 'ਚੋਂ ਬਾਹਰ ਹੀ ਨਹੀਂ ਨਿਕਲਦੇ)।

ਸਾਰਾ ਦਿਨ ਹਰੀ ਮੰਦਰ ਵਿਚ ਸਮਾਗਮ ਹੁੰਦੇ। ਓਦੋਂ ਹਰੀ ਮੰਦਰ ਇਕ ਬਹੁਤ ਵੱਡਾ ਛੱਪਰ ਲਗਦਾ। ਉਸ ਦੀ ਦੋਹਾਂ ਪਾਸਿਆਂ ਵਲ ਢਲਦੀ ਕੱਖਾਂ ਕਾਨਿਆਂ ਦੀ ਛੱਤ ਗਰਮੀ ਦੇ ਪ੍ਰਕੋਪ ਦਾ ਮੁਕਾਬਲਾ ਕਰਦੀ। ਵੱਡੇ ਵੱਡੇ ਪੱਖੇ ਲੈ ਕੇ ਨੌਜਵਾਨ ਹਥੋਂ ਹੱਥੀਂ ਝਲਦੇ। ਸਮਾਗਮ ਵਿਚ ਹੱਥਾਂ ਵਿਚ ਕਾਪੀਆਂ ਤੇ ਪੈਨਸਲਾਂ ਲੈ ਕੇ ਜਵਾਨ ਬੈਠੇ ਹੁੰਦੇ।

ਅਸੀਂ ਮੁੱਦਿਆਂ ਦੀ ਗੱਲ ਨਹੀਂ ਕਰਦੇ, ਭਾਵੇਂ ਉਹ ਵੀ ਵਿਦਿਅਕ ਜਥੇ ਨੇ ਉਹ ਚੁਣੇ ਜੋ ਕਿਸੇ ਭਾਈਚਾਰੇ ਦੇ ਚਹੁ-ਮੁਖੀ ਵਿਕਾਸ ਲਈ ਜ਼ਰੂਰੀ ਹੁੰਦੇ ਹਨ ਅਤੇ ਉਸ ਦੇ ਸਿੱਟੇ ਵੀ ਨਿਕਲੇ ਹਨ, ਅਸੀਂ ਤਾਂ ਇਹ ਆਖਣਾ ਚਾਹੁੰਦੇ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਨੌਜਵਾਨਾਂ ਪ੍ਰਤੀ ਆਪਣੇ ਪਿਆਰ, ਖੁਲ੍ਹਦਿਲੀ ਅਤੇ ਕਿਰਪਾ ਦੀ ਸ਼ਕਤੀ ਨਾਲ ਉਹਨਾਂ ਨੂੰ ਬਹੁਤ ਜ਼ੋਰਦਾਰ ਤਰੀਕੇ ਨਾਲ ਆਪਣੇ ਵੱਲ ਖਿੱਚਿਆ। ਏਨਾ ਨਿੱਘ, ਦੋਸਤੀ ਅਤੇ ਪਿਆਰ ਉਹਨਾਂ ਨੂੰ ਹੋਰ ਕਿਤੋਂ ਨਹੀਂ ਸੀ ਮਿਲਦਾ। ਇਸ ਤਰ੍ਹਾਂ ਸਤਿਗੁਰੂ ਜੀ ਨੇ ਨਾਮਧਾਰੀ ਵਿਦਿਅਕ ਜਥੇ ਨੂੰ ਇਕ ਮੁਢਲੀ ਨਰਸਰੀ ਵਜੋਂ ਪ੍ਰਫੁਲਤ ਕੀਤਾ, ਜਿਸ ਦੇ ਬੀਜ ਬਾਅਦ ਵਿਚ ਵਖ ਵਖ ਖੇਤਰਾਂ ਵਿਚ ਵਿਕਸਿਤ ਹੋਏ ਹਨ। ਅੱਜ ਨਾਮਧਾਰੀ ਜਗਤ ਦੀਆਂ ਅਹਿਮ ਸ਼ਖਸੀਅਤਾਂ ਕਿਸੇ ਨਾ ਕਿਸੇ ਤਰ੍ਹਾਂ ਵਿਦਿਅਕ ਜੱਥੇ ਦੇ 'ਸਕੂਲ' ਵਿਚੋਂ ਲੰਘੀਆਂ ਹਨ।

ਤੀਹਵੇਂ ਵਾਰਸ਼ਕ ਸੰਮੇਲਨ ਵਾਸਤੇ ਪ੍ਰਬੰਧਕਾਂ ਨੇ ਨੌਜੁਆਨਾਂ ਵਿਚ ਮੁਕਾਬਲਿਆਂ ਦਾ ਇਕ ਲੰਮਾ ਪ੍ਰੋਗਰਾਮ ਉਲੀਕਿਆ ਹੈ। ਸੰਮੇਲਨ ਦਿੱਲੀ, ਬੰਗਲੌਰ, ਚੰਡੀਗੜ੍ਹ ਦੀ ਯਾਤਰਾ ਕਰਦਾ ਮੁੜ ਅਪਣੇ ਜਨਮ ਅਸਥਾਨ ਸ੍ਰੀ ਭੈਣੀ ਸਾਹਿਬ ਪੁਜਾ ਹੈ। ਅਸੀਂ ਇਸ ਦੀ ਭਰਪੂਰ ਸਫਲਤਾ ਦੀ ਕਾਮਨਾ ਕਰਦੇ ਹਾਂ।

**—ਜਗਦੀਸ਼ ਸਿੰਘ**

## ਸ. ਇੰਦਰ ਸਿੰਘ ਨਾਮਧਾਰੀ

ਪਹਿਲੇ ਵਿਦਿਅਕ ਸੰਮੇਲਨ ਵਿਚ ਡਾਲਟੰਨ ਗੰਜ ਬਿਹਾਰ ਤੋਂ ਨੌਜਵਾਨਾਂ ਦਾ ਇਕ ਜੱਥਾ ਆਇਆ ਸੀ। ਡਾਲਟੰਨ ਗੰਜ ਦਾ ਨਾਮ ਸਦਾ ਹੀ ਟੰਨ ਕਰਕੇ ਕੰਨਾਂ ਵਿਚ ਗੂੰਜਦਾ ਰਿਹਾ ਹੈ ਅਤੇ ਉਥੋਂ ਦੇ ਨੌਜਵਾਨ ਵੀ ਸਚਮੁਚ ਬੜੇ ਸੁਚੇਤ ਰਿਸ਼ਟ ਪੁਸ਼ਟ ਅਤੇ ਫਬਵੇਂ ਕਪੜੇ ਪਾਉਣ ਵਾਲੇ ਸਨ। ਉਹ ਵਧੀਆ ਲੈਕਚਰ ਕਰਦੇ, ਸ਼ਬਦ ਵੀ ਪੜ੍ਹਦੇ ਤੇ ਗਲਾਂ ਵੀ ਬਹੁਤ ਦਿਲਚਸਪ ਸੁਣਾਉਂਦੇ ਹਸਦੇ ਖੇਡਦੇ ਤੇ ਹਸਾਉਂਦੇ। ਇਹਨਾਂ ਦਾ ਮੋਹਰੀ ਸੀ ਪ੍ਰੋਫੈਸਰ ਇੰਦਰ ਸਿੰਘ ਜੋ ਪੰਜਾਬੀ ਹਿੰਦੀ ਅੰਗਰੇਜ਼ੀ ਅਤੇ ਸੰਸਕ੍ਰਿਤ ਵਿਚ ਵੀ ਗਲਾਂ

ਕਰਦਾ। ਪ੍ਰੋ. ਇੰਦਰ ਸਿੰਘ ਬਾਅਦ ਵਿਚ ਰਾਜਨੀਤੀ ਵਿਚ ਪੈ ਗਿਆ ਅਤੇ ਪਿਛਲੇ ਤੀਹ ਸਾਲਾਂ ਵਿਚ ਰਾਜਨੀਤੀ ਦੀਆਂ ਗੁੱਡੀਆਂ ਖੂਬ ਘੁਮਾਈਆਂ ਹਨ।

ਪ੍ਰੋ. ਇੰਦਰ ਸਿੰਘ ਬਹੁਤ ਪਰਬੀਨ ਬੁਲਾਰਾ ਹੈ। ਘਰੋਂ ਸੰਤੁਸ਼ਟ ਹੋਣ ਕਰਕੇ ਨਾਮਧਾਰੀਆਂ ਦੇ ਸਵੱਛ ਅਤੇ ਈਮਾਨਦਾਰ ਜੀਵਨ ਦਾ ਪਿਛੋਕੜ ਹੋਣ ਕਰਕੇ ਉਹ ਨਵੀਨ ਰਾਜਨੀਤੀ ਦੇ ਗੰਦ ਤੋਂ ਨਿਰਲੇਪ ਰਿਹਾ।

ਸਤਿਗੁਰੂ ਜਗਜੀਤ ਸਿੰਘ ਨੇ ਸਦਾ ਪ੍ਰੋ. ਇੰਦਰ ਸਿੰਘ ਵਲ ਮਿਹਰ ਅਤੇ ਪਿਆਰ ਵਾਲੀ ਪਹੁੰਚ ਰੱਖੀ ਹੈ। ਭਾਰਤ ਦੀ ਤਾਰੀਖ ਵਿਚ ਪ੍ਰੋ. ਇੰਦਰ ਸਿੰਘ ਪਹਿਲਾ ਨਾਮਧਾਰੀ ਹੈ ਜੋ ਮੰਤਰੀ ਦੀ ਪਦਵੀ ਨੂੰ ਪੁੱਜਾ ਹੈ। ਬਿਹਾਰ ਰਾਜ ਦੀ ਲਾਲੂ ਪ੍ਰਸਾਦਿ ਯਾਦਵ ਦੀ ਕੇਬੀਨਟ ਵਿਚ ਸ. ਇੰਦਰ ਸਿੰਘ ਦਾ ਇਕ ਫਖਰ ਯੋਗ ਅਸਥਾਨ ਹੈ।

ਇਥੋਂ ਤਕ ਪੁਜਣ ਵਾਸਤੇ ਸ: ਇੰਦਰ ਸਿੰਘ ਨੇ ਇਕ ਲੰਮੀ ਘਾਲਣਾ ਘਾਲੀ ਹੈ। ਸਿਆਸੀ ਜੀਵਨ ਦਾ ਸ੍ਰੀ ਗਣੇਸ਼ ਉਸ ਨੇ ਨਾਮਧਾਰੀਆਂ ਦੇ ਅਹਿਮ ਮੁੱਦੇ ਗਊ ਰਖਿਆ ਅੰਦੋਲਨ ਤੋਂ ਕੀਤਾ। ਸੰਨ ੧੯੬੭ ਤੇ ੭੨ 'ਚ ਜਨਸੰਘ ਦੇ ਉਮੀਦਵਾਰ ਵਜੋਂ ਲੜੀ ਚੋਣ ਸਮੇਂ ਬਿਹਾਰ ਅਸੈਂਬਲੀ ਦੀ ਮੈਂਬਰੀ ਖਿਸਕ ਜਾਂਦੀ ਰਹੀ। ਜਨਤਾ ਪਾਰਟੀ ਦੀ ਸਰਕਾਰ ਵੇਲੇ ਸੰਨ ੧੯੭੮ ਵਿਚ ਬਿਹਾਰ ਸਟੇਟ ਟਰਾਂਸਪੋਰਟ ਕਾਰਪੋਰੇਸ਼ਨ ਦੇ ਚੇਅਰਮੈਨ ਵਜੋਂ ਇੰਦਰ ਸਿੰਘ ਹੋਰਾਂ ਆਪਣੇ ਕੰਮ ਨਾਲ ਧਾਂਕ ਬੈਠਾ ਦਿਤੀ। ਕਰੋੜਾਂ ਦੇ ਘਾਟੇ ਵਾਲੀ ਕਾਰਪੋਰੇਸ਼ਨ ਨੇ ਡੇਢ ਕਰੋੜ ਦਾ ਮੁਨਾਫਾ ਪਹਿਲੀ ਵਾਰ ਕਮਾਇਆ। ਇਸ ਤੋਂ ਵੀ ਵਧ ਲਖਾਂ ਨੌਜਵਾਨਾਂ ਨੂੰ ਨੌਕਰੀ ਜਾਂ ਟਰਾਂਸਪੋਰਟ ਏਜੰਟ ਵਜੋਂ ਰੁਜ਼ਗਾਰ ਦਿਤਾ। ੧੯੮੨ ਵਿਚ ਬੀ. ਜੇ. ਪੀ. ਦੇ ਐਮ. ਐਲ. ਏ. ਬਣੇ। ੧੯੮੫ ਵਿਚ ਇੰਦਰਾ ਗਾਂਧੀ ਹਤਿਆ ਬਾਦ ਚੋਣ ਹਾਰੇ ਪਰ ੧੯੯੦ ਵਿਚ ਸਭ ਦੀਆਂ ਜ਼ਮਾਨਤਾਂ ਜ਼ਬਤ ਕਰਾਈਆਂ। ਬੀ. ਜੇ. ਪੀ. ਪ੍ਰਧਾਨ ਅਡਵਾਨੀ ਨਾਲ ਮਤਭੇਦਾਂ ਕਾਰਨ ਪਾਰਟੀ ਤੋਂ ਅਸਤੀਫਾ ਦੇ ਕੇ ਜਨਤਾ ਦਲ ਵਿਚ ਸ਼ਮੂਲੀਅਤ ਕੀਤੀ।

ਸ. ਗੁਰਬਚਨ ਸਿੰਘ ਚੰਡੀਗੜ੍ਹ ਅਨੁਸਾਰ ੧੯੯੫ ਦੀ ਚੋਣ ਵਿਚ ੨੩੮੦੦ ਵੋਟਾਂ ਨਾਲ ਜਿੱਤ ਕੇ ਸ. ਇੰਦਰ ਸਿੰਘ ਨੇ ਸਾਬਤ ਕਰ ਦਿਤਾ ਕਿ ਇੰਦਰ ਸਿੰਘ ਕਿਸੇ ਪਾਰਟੀ ਦਾ ਮੁਹਤਾਜ ਨਹੀਂ। ਇੰਦਰ ਸਿੰਘ ਦੇ ਨਾਲ ਪਾਰਟੀਆਂ ਚਲਦੀਆਂ ਹਨ। ਇੰਦਰ ਸਿੰਘ ਤਾਂ ਸੰਤ ਹੈ। ਮਾਇਆ ਜਾਂ ਕਿਸੇ ਤਰ੍ਹਾਂ ਦੀ ਪਦ-ਲਿਪਸਾ ਤੋਂ ਬਹੁਤ ਦੂਰ। ਬਾਰ ਬਾਰ ਨਾਂਹ ਕਰਨ ਦੇ ਬਾਵਜੂਦ ਲਾਲੂ ਪ੍ਰਸਾਦ ਦੀ ਅਰਜ਼ ਤੇ ਮੰਤਰੀ-ਪਦ ਗ੍ਰਹਿਣ ਕਰਕੇ ਭਾਰਤੀ ਲੋਕਤੰਤਰ ਦੇ ਆਕਾਸ਼ ਤੇ ਸੇਵਾ ਸਾਦਗੀ, ਵਿਦਵਤਾ ਕਰਮਠਤਾ ਅਤੇ ਨਾਮਧਾਰੀਅਤ ਦਾ ਸਿਤਾਰਾ ਪ੍ਰਕਾਸ਼ਮਾਨ ਕਰਨ ਦਾ ਵਸੀਲਾ ਬਣੇਗਾ।

**ਜਗਦੀਸ਼ ਸਿੰਘ**

---



## ਪ੍ਰੋ: ਕਿਰਪਾਲ ਸਿੰਘ ਕਸੇਲ ਸਨਮਾਨਿਤ

ਗੁਰੂ ਅਰਜਨ ਕੀਰਤਨ ਮੰਡਲ ਪਟਿਆਲਾ ਵਲੋਂ ਪੰਜਾਬੀ ਦੇ ਪ੍ਰਸਿਧ ਲੇਖਕ ਪ੍ਰੋ: ਕਿਰਪਾਲ ਸਿੰਘ ਕਸੇਲ ਮਿਤੀ 1 ਜੂਨ ਨੂੰ ਪ੍ਰੋ: ਪੂਰਨ ਸਿੰਘ ਪੁਰਸਕਾਰ ਨਾਲ ਸਨਮਾਨਿਤ ਕੀਤੇ ਗਏ। ਇਸ ਸਮੇਂ ਦੀ ਤਸਵੀਰ।

# ਜੋ "ਮਰਜੀਵਾ ਹੋਇ"

—ਗੁਰੂਬਚਨ ਸਿੰਘ

ਪੱਛਮ ਅਤੇ ਪੂਰਬ (ਭਾਰਤ) ਦੀ ਵਿਚਾਰ-ਸ਼ੈਲੀ ਵਿਚ ਇਕ ਮੌਲਿਕ ਅੰਤਰ ਹੈ । ਪੱਛਮ ਦੀ ਸੋਚ ਜੀਵਨ ਸੁਰਖਿਆ ਲਈ ਚਿੰਤਤ ਹੈ, ਪਰ ਪੂਰਬ, ਮੌਤ ਦੀ ਖੋਜ ਨੂੰ ਸਮਰਪਿਤ ਹੈ। ਪੱਛਮ ਦੇ ਸਾਰੇ ਪ੍ਰਯੋਗ ਜੀਵਨ-ਸੁਖ ਦੀ ਕਾਮਨਾ ਤੋਂ ਪ੍ਰੇਰਿਤ ਹਨ, ਪਰ ਭਾਰਤੀ ਆਧਿਆਤਮ, ਮਰਣੋਤਰ ਜੀਵਨ (ਮੌਤ ਤੋਂ ਬਾਦ ਦਾ ਜੀਵਨ) ਦੀ ਆਨੰਦ ਮਈ ਅਵਸਥਾ ਦਾ ਅਭਿਅਰਥੀ ਹੈ। ਪੱਛਮ ਸਦਾ ਡਰਦਾ ਰਿਹਾ ਹੈ ਮੌਤ ਤੋਂ ਪਰ ਹਿੰਦੁਸਤਾਨੀ ਸੰਤ-ਫਕੀਰ ਦੇ ਆਸ਼ਰਮ ਸਦਾ ਆਹਲਾਦਿਤ ਹੁੰਦੇ ਰਹੇ-ਮੌਤ ਦੀ ਉਡੀਕ ਵਿਚ ।

ਕਬੀਰ ਜਿਸੁ ਮਰਨੇ ਤੇ ਜਗੁ ਡਰੈ,
ਮੇਰੇ ਮਨਿ ਆਨੰਦੁ ॥

......

ਕਬੀਰ ਮੁਹਿ ਮਰਨੇ ਕਾ ਚਾਉ ਹੈ,
ਮਰਉ ਤ ਹਰਿ ਕੈ ਦੁਆਰ ॥

ਪਰਿਣਾਮ, ਪੱਛਮ ਨੇ ਮਨੁਖੀ ਜੀਵਨ ਨੂੰ ਹੋਰ ਸੁਖੇਵਾਂ ਬਣਾਉਣ ਲਈ ਅਨੇਕਾਂ ਭੌਤਕ ਅਤੇ ਰਸਾਇਣਕ ਅਵਿਸ਼ਕਾਰ ਕੀਤੇ । ਮਨੁਖੀ ਕਲਪਨਾ ਵਾਂਗ ਤੇਜ਼ ਉੱਡਣ ਵਾਲੇ ਜਹਾਜ਼, ਟੀ. ਵੀ. ਵੀਡਿਓ, ਕੰਪਊਟਰ, ਏਅਰ ਕੰਡੀਸ਼ਨਰ ਅਤੇ ਹੋਰ ਅਨੇਕਾਂ ਐਸੇ ਹੀ ਯੰਤਰਾਂ ਦਾ ਅਵਿਸ਼ਕਾਰ ਕਰ ਲਿਆ ਜਿਸ ਨਾਲ ਮਨੁਖ ਨੂੰ ਥੋੜੇ ਤੋਂ ਥੋੜੇ ਉੱਦਮ ਨਾਲ ਜ਼ਿਆਦਾ ਤੋਂ ਜ਼ਿਆਦਾ ਸੁਖ-ਲਾਭ ਹੋ ਸਕੇ । ਪਰ ਹਿੰਦੁਸਤਾਨੀ ਗੁਰੂਆਂ, ਪੀਰਾਂ ਨੇ ਮੌਤ ਦਾ ਅਨਵੇਸ਼ਨ ਕੀਤਾ—ਜੀਵਨ ਮੁਕਤ ਦੀ ਕਲਾ ਪ੍ਰਾਪਤ ਕਰ ਲਈ । ਮੂਸਾ ਜਦੋਂ ਮੌਤ ਤੋਂ ਡਰਦਾ ਭਜ ਰਿਹਾ ਸੀ, ਉਦੋਂ ਹਿੰਦੁਸਤਾਨੀ ਸੰਤ ਮੌਤ ਦੀ ਉਡੀਕ ਵਿਚ ਤਰਸ ਰਿਹਾ ਸੀ ।

"ਕਬ ਮਰਿਹੋਂ, ਕਬ ਪਾਵਹੁ ਪਰਮਾਨੰਦ"

—ਕਬੀਰ

"ਮਰਨਾ ਸੱਚ ਤੇ ਜੀਵਣਾ ਝੂਠ" ਭਾਰਤੀ ਦਰਸ਼ਨ (ਫਿਲਾਸਫੀ) ਦਾ ਪ੍ਰਤੀਕ ਬਣ ਗਿਆ। ਦੁਨੀਆ ਮੌਤ ਤੋਂ ਡਰਦੀ ਰਹੀ, ਪਰ ਹਿੰਦੁਸਤਾਨੀ ਸੰਤ ਮੌਤ ਨੂੰ ਸੱਦਾ ਦਿੰਦੇ, ਮੌਤੋਂ ਪਾਰ ਲੰਘ ਗਏ, ਜੀਵਨ ਦੇ ਅਹੰਕਾਰ ਨੂੰ ਮਾਰ ਕੇ ਅਮਰ ਹੋ ਗਏ । ਕਿਹਾ ਜਾਂਦਾ ਹੈ ਕਿ "ਪੱਛਮ ਸੋਚ ਸੁਖ ਦੀ ਭਾਲ ਕਰਦਾ ਹੋਇਆ ਬਹੁਤ ਦੁਖੀ ਹੈ । ਜੀਵਨ ਦੀ ਮ੍ਰਿਗ ਤ੍ਰਿਸ਼ਨਾ ਵਿਚ "ਮ੍ਰਤਯੂ-ਉਨਮੁਖੀ" ਹੋ ਗਿਆ ਹੈ । ਇਸੇ ਕਰਕੇ ਅਜ ਤੋਂ ਸਵਾ ਸੌ ਸਾਲ ਪਹਿਲਾਂ ਨੀਤਸ਼ੇ ਨੇ ਕਿਹਾ "God is Dead" ਰੱਬ ਮਰ ਗਿਆ ਹੈ । ਮਰਨ ਤੋਂ ਬਾਦ ਪ੍ਰਾਪਤ ਹੋਣ ਵਾਲੇ ਪਰਮਾਨੰਦ ਦਾ ਪਾਵਨ ਸਪਰਸ਼ ਬਹੁਤ ਦੂਰ ਹੋ ਗਿਆ । ਪਰ ਮੌਤ ਦੀ ਭਾਲ ਕਰਨ ਵਾਲੇ ਹਿੰਦੁਸਤਾਨੀ ਮਨੀਸ਼ੀਆਂ ਨੇ ਇਸ ਮਰਣਸ਼ੀਲ ਦੇਹ ਦੇ ਅੰਦਰ ਵਿਰਾਜਮਾਨ "ਜੋਤ" ਦੀ ਭਾਲ ਕਰ ਲਈ ਔਰ "ਵਿਦੇਹ" ਬਣ ਗਏ । ਮਰਣ ਦਾ ਭੈ ਤਿਆਗ ਦਿਤਾ, "ਮ੍ਰਤਯੂੰਜਯ" ਬਣ ਗਏ ।

ਗੁਰੂ ਨਾਨਕ ਤੀਸਰੀ ਉਦਾਸੀ (ਯਾਤਰਾ) ਤੇ ਸਨ । ਹਿਮਾਲਯ ਦੀ ਬਰਫੀਲੀ ਚੋਟੀਆਂ ਅਤੇ ਦੁਰਗਮ ਘਾਟੀਆਂ ਨੂੰ ਲੰਘਦੇ ਹੋਏ ਮਾਨ ਸਰੋਵਰ ਤੋਂ ਅਗੇ ਪੁਜੇ । ਅਨੇਕਾਂ ਸਿਧ ਜੀਵਨ ਦੇ ਕਸ਼ਟ ਅਤੇ ਮੌਤ ਦੇ ਦੁਖ ਤੋਂ ਬਚਨ ਲਈ ਯੋਗ ਸ਼ਕਤੀ ਨਾਲ ਉਡ ਕੇ ਉਸ ਨਿਰਜਨ ਸਥਾਨ ਤੇ ਰਹਿੰਦੇ ਸਨ । ਇਕ ਸਾਧਾਰਨ ਜਿਹੇ ਇਨਸਾਨ ਨੂੰ ਦੋ ਪੈਰਾਂ ਨਾਲ, ਹਿਮਾਲਾ ਦੀਆਂ ਦੁਰਗਮ ਚੋਟੀਆਂ ਅਤੇ ਭਿਆਨਕ ਘਾਟੀਆਂ ਨੂੰ ਲੰਘਦੇ ਹੋਏ, ਉਸ ਸਥਾਨ ਤਕ ਪੁਜਦੇ ਵੇਖ, ਦੰਦਾਂ ਥੱਲੇ ਉਗਲੀਆਂ ਦੱਬ ਲਈਆਂ, ਹੈਰਾਨ ਰਹਿ ਗਏ । ਦਵਾਪਰਯੁਗ ਦੇ ਪਰਮਵੀਰ ਯੋਧੇ ਅਤੇ ਭਗਵਾਨ ਕ੍ਰਿਸ਼ਨ ਦੇ ਪਿਆਰੇ, ਪੰਜ ਪਾਂਡਵ ਇਸੇ ਮਾਰਗ ਤੇ ਤੁਰੇ, ਪਰ ਅੱਧ ਰਾਹ ਵਿਚ ਹੀ ਬਰਫਾਨੀ ਤੂਫਾਨ ਵਿਚ ਫੱਸ, ਇਸ ਵਿਸ਼ਾਲ ਹਿਮ-ਗਿਰੀ ਵਿਚ ਹੀ ਸਦਾ ਲਈ ਗੁਮ ਹੋ ਗਏ । ਪਰ, ਗੁਰੂ ਨਾਨਕ ਨੇ ਉਨ੍ਹਾਂ ਹੀ ਅਗੰਮ ਪਰਬਤ ਸ਼੍ਰਿੰਖਲਾਵਾਂ ਨੂੰ ਆਪਨੇ ਪੈਰਾਂ ਨਾਲ ਲੰਘਦੇ, ਕੈਲਾਸ਼ ਪਰਬਤ ਤੇ ਪੁਜ "ਸਤਿਕਰਤਾਰ" ਗੁੰਜਾਇਮਾਨ ਕਰ ਦਿਤਾ । ਸੈਂਕੜੇ ਸਿੱਧ (ਭਾਈ ਗੁਰਦਾਸ ਦੀ ਲਿਖਤ ਅਨੁਸਾਰ ੮੪) ਸਤਿਗੁਰੂ ਜੀ ਨੂੰ ਘੇਰ ਕੇ ਬੈਠ ਗਏ। ਉਨ੍ਹਾਂ ਦੇ ਮੁਖੀ ਸਿਧ "ਲਹੁਗੀਪਾ" ਨੇ ਪ੍ਰਸ਼ਨ ਕੀਤਾ - ਹੇ ਬਾਲਕ (ਸਵਾਸ ਨਿਯੰਤਰਣ ਵਿਧੀ ਨਾਲ ਹਜ਼ਾਰ ਹਜ਼ਾਰ ਸਾਲ ਦੀ ਉਮਰ" ਵਾਲੇ ਸਿੱਧਾਂ ਦੀ ਨਜ਼ਰ ਵਿਚ ੪੦-੪੫ ਸਾਲ ਦਾ ਗੁਰੂ ਨਾਨਕ, ਬੱਚਾ ਹੀ ਸੀ) ਤੂੰ ਇਸ

ਸਰੀਰ ਨਾਲ ਕਿਵੇਂ ਇਥੋਂ ਤਕ ਪਹੁੰਚ ਗਿਆ ? ਤੇਰੇ ਕੋਲ ਕਿਹੜੀ ਸ਼ਕਤੀ ਹੈ ? ਤੈਨੂੰ ਮੌਤ ਤੋਂ ਡਰ ਨਹੀਂ ਲਗਦਾ ?

ਸਾਰੀ ਸ੍ਰਿਸ਼ਟੀ ਧਰਮ ਅਤੇ ਸ਼ਾਂਤੀ ਦਾ ਸਾਰ ਦੇਣ ਵਾਲੇ ਗੁਰੂ ਨਾਨਕ ਮੁਸਕਰਾ ਕੇ ਜਵਾਬ ਦਿਤਾ।

"ਖਟੁ ਮਟੁ ਦੇਹੀ ਮਨੁ ਬੈਰਾਗੀ,
ਸੁਰਤਿ ਸਬਦੁ ਧੁਨਿ ਅੰਤਰ ਜਾਗੀ
ਵਾਜੈ ਅਨਹਦੁ ਮੇਰਾ ਮਨੁ ਲੀਨਾ,
ਗੁਰ ਬਚਨੀ ਸਚਿ ਨਾਮ ਪਤੀਣਾ।

ਅਰਥਾਤ ਇਸ ਮਨੁਖੀ ਸਰੀਰ ਦੇ ਅੰਦਰ ਛੇ ਮਠ ਹਨ ਜਿਸ ਦੇ ਅੰਦਰ ਮੇਰਾ ਬੈਰਾਗੀ ਮਨ ਵਾਸ ਕਰਦਾ ਹੈ। ਸਤਿਗੁਰੂ (?) ਦੇ ਬਚਨ-ਅਮ੍ਰਤ ਨਾਲ ਸੁਰਤ ਅਤੇ ਸ਼ਬਦ ਦਾ ਮੇਲ ਹੋ ਗਿਆ ਅਤੇ ਮੇਰੇ ਅੰਦਰ ਹੀ ਅਨਹਦੁ ਨਾਦ ਸਦਾ ਗੁੰਜਾਇਮਾਨ ਹੋ ਰਿਹਾ ਹੈ।

"ਜਮ-ਜੰਦਾਰ ਨ ਲਾਗੈ ਮੋਹਿ
ਨਿਰਮਲ ਨਾਮ ਰਿਦੈ ਹਰਿ ਸੋਹਿ।"

ਮੈਨੂੰ ਮੌਤ ਦਾ ਭੈ ਨਹੀਂ, ਕਿਉਂਕਿ ਮੇਰਾ ਨਾਮ ਨਿਰਮਲ ਹੈ। ਮੇਰੇ ਨਾਮ ਵਿਚ ਕਿਸੇ ਤਰ੍ਹਾਂ ਦੀ ਮੰਗ ਜਾਂ ਕਾਮਨਾ ਦੀ ਮਿਲਾਵਟ ਨਹੀਂ। ਮੈਨੂੰ ਜਮ ਦਾ ਡਰ ਨਹੀਂ, ਕਿਉਂਕਿ ਮੇਰੇ ਵਿਚ ਜਿਉਣ ਦੀ ਲਾਲਸਾ ਨਹੀਂ। ਤੁਸੀਂ ਮੌਤੋਂ ਡਰਦੇ ਇਥੇ ਆਏ ਛੁਪੇ ਹੋ, ਕਿਉਂਕਿ ਤੁਹਾਡੇ ਵਿਚ ਦੇਹ ਦੇ ਪ੍ਰਤੀ ਆਸ਼ਕਤੀ ਹੈ। ਤੁਸੀਂ ਜੀ ਨਹੀਂ ਸਕਦੇ ਕਿਉਂਕਿ ਤੁਸੀਂ ਆਪਣੇ ਆਪ ਨੂੰ ਦੇਹ ਸਮਝਦੇ ਹੋ ਮੈਂ ਮਰ ਨਹੀਂ ਸਕਦਾ ਕਿਉਂਕਿ ਕਿਉਂਕਿ ਮੇਰੇ ਵਿਚ ਇਸ ਪੰਚ-ਭੌਤਕ ਸ਼ਰੀਰ ਦਾ ਮੋਹ ਨਹੀਂ।

ਮੌਤ ਨਾਲ ਨਾਤਾ ਜੋੜਨ ਦੀ ਕਲਾ ਹੀ "ਅਮਰਤਵ" ਹੈ। ਸਾਰੇ ਜੀਵਨ ਦਾ ਪਰਿਣਾਮ ਹੈ-ਮੌਤ। ਸਾਰੀ ਜ਼ਿੰਦਗੀ ਜੋ ਚਿਤਵਿਆ ਜੋ ਮੰਗ ਰਹੀ, ਵਾਸਨਾ ਰਹੀ, ਉਹ ਸਭ ਰਲਕੇ ਹਾਵੀ ਹੋਣਗੇ, ਮਰਨ ਦੇ ਸਮੇਂ। ਜਿਨ੍ਹਾਂ ਤ੍ਰਿਸ਼ਨਾਵਾਂ ਦੀ ਰਿਕਾਰਡਿੰਗ ਕੀਤੀ ਸਾਰੀ ਉਮਰ, ਅੰਤ ਸਮੇਂ, ਉਨ੍ਹਾਂ ਸਾਰੀਆਂ ਸੋਚਾਂ ਦਾ ਪ੍ਰਛੇਪਣ (Projection) ਹੋਏਗਾ। ਅੰਤਸ ਦੇ ਪਰਦੇ ਤੇ। ਅਗਰ ਮੌਤ ਦੇ ਸਮੇਂ, ਕਿਸੇ ਮੁਸਲਮਾਨ ਨੂੰ ਕੋਈ ਪੀਰ-ਫਕੀਰ, ਕਿਸੇ ਕ੍ਰਿਸਚਯਨ ਨੂੰ ਸਫੇਦ ਵਸਤਰ ਵਾਲੇ ਕਰਾਸ ਧਾਰੀ, ਜੀਸਸ ਦਾ ਪ੍ਰਤਿਬਿੰਬ ਵਿਖਾਈ ਦੇਵੇ ਜਾਂ ਕਿਸੇ ਸਿੱਖ ਨੂੰ ਆਪਣੇ ਸਤਿਗੁਰੂ ਦਾ ਪ੍ਰਤੀ ਰੂਪ ਅਵਲੋਕਤ ਹੋਏ, ਤਾਂ ਸਮਝੋ ਸਾਰੀ ਜ਼ਿੰਦਗੀ ਦੀ ਆਪਣੀ ਕਲਪਨਾ ਹੀ ਅਵਚੇਤਨ-ਮਾਨਸ-ਪਟਲ ਤੇ ਪ੍ਰਦਰਸ਼ਿਤ ਹੋ ਰਹੀ ਹੈ।

ਇਸੇ ਕਰਕੇ "ਆਰਯਾਵਰਤ" (ਹਿੰਦੁਸਤਾਨ) ਦੇ ਮਨੀਸ਼ੀਆਂ ਨੇ ਮੌਤ ਨੂੰ ਆਪਣਾ ਲੱਖਸ਼ (ਨਿਸ਼ਾਨਾ) ਬਣਾਇਆ। ਅਗਰ ਮੌਤ ਆਕਰਸ਼ਕ ਲੱਗੇ, ਸਮਝੋ, ਜੀਵਨ ਸਰਵਾਂਗ-ਸੁੰਦਰ ਹੋ ਗਿਆ। ਅੰਤ, ਸ਼ਾਂਤ ਹੈ, ਨਿਰਵਿਕਾਰ ਹੈ, ਸਮਝੋ ਜੀਵਨ ਖੁਸ਼ਬੂਦਾਰ ਹੈ।

ਗੁਰਸਿੱਖ ਦੇ ਜਨਮ ਅਤੇ ਮੌਤ ਦੋਹਾਂ ਨੂੰ ਨੌਵੇਂ ਪਾਤਸ਼ਾਹ ਦੇ ਸ਼ਲੋਕਾਂ ਨਾਲ ਜੋੜਨ ਦੀ ਮਰਿਆਦਾ, ਇਹ ਪ੍ਰਮਾਣ ਹੈ ਕਿ ਗੁਰੂ ਪਰੰਪਰਾ ਨੇ ਮੌਤ ਨੂੰ ਮੁਖੀ ਰਖਿਆ ਹੈ।

ਅੰਤਿ ਕਾਲਿ ਨਾਰਾਇਣੁ ਸਿਮਰੈ,
ਐਸੀ ਚਿੰਤਾ ਮਹਿ ਜੇ ਮਰੈ,
ਬਦਤਿ ਤਿਲੋਚਨੁ ਤੇ ਨਰ ਮੁਕਤਾ
ਪੀਤੰਬਰੁ ਵਾਕੇ ਰਿਦੈ ਬਸੈ।"

ਅੰਤ ਸੰਵਾਰਣ ਦੀ ਚਾਹ, ਅਰਥਾਤ ਦੇਹ ਦੇ ਅਹੰਕਾਰ ਤੋਂ ਮੁਕਤ ਹੋਣ ਦੀ ਲਲਕ! ਤਾਂ ਹੀ ਗੁਰੂ ਗੋਰਖਨਾਥ ਆਪਣੇ ਸ਼ਿਸ਼ਯਾਂ ਨੂੰ ਕਿਹਾ —

ਮਰੋ ਹੇ ਜੋਗੀ ਮਰੋ, ਮਰੋ ਮਰਣ ਹੈ ਮੀਠਾ
ਤਿਸ ਮਰਣੀ ਮਰੋ, ਜਿਸ ਮਰਣੀ ਮਰ ਗੋਰਖ ਡੀਠਾ।।"
"ਛਾਡੋ ਦੰਦ, ਰਹੋ ਨਿਰਦੰਦ,
ਤਜੋ ਅਲੰਗਨ ਰਹੋ ਅਬੰਧ।।"

ਭਗਤਾਂ ਦੇ ਮਰਨ ਦਾ ਅਰਥ ਹੈ—ਜੀਵ ਔਰ ਬ੍ਰਹਮ ਦੇ ਵਿਚ ਦੀ ਦੀਵਾਰ ਗਿਰ ਗਈ। ਪ੍ਰਾਣੀ ਔਰ ਪ੍ਰਾਣ ਇਕ ਹੋ ਗਏ। ਜਗਤ ਦੇ ਮੋਹ ਪਾਸ਼ ਤੋਂ ਮੁਕਤ ਹੋ ਗਿਆ, ਜੀਵ-ਬੰਧਨ ਤੋਂ ਰਹਿਤ ਹੋ ਗਿਆ। ਆਵਾਗਮਨ ਜਾਂ ਬ੍ਰਹਮ ਲੀਨਤਾ ਦਾ ਆਪ ਨਿਰਣਾਇਕ ਹੋ ਗਿਆ।

ਭਗਵਾਨ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ :
"ਅੰਤ ਕਾਲੇ ਚ ਮਾਮਏਵ, ਸਮਰਣ ਉਕਤਵਾ ਕਲੇਵਰਮ
ਯ: ਪ੍ਰਯਾਤੀ ਸ: ਮਦ ਭਾਵਨ ਯਾਤੀ ਨਾਸਤੀ ਅਤ੍ਰ ਸੰਸ਼ਯ: ।।"

ਅਰਥਾਤ — ਹੇ ਅਰਜਨ ਜੋ ਪ੍ਰਾਣੀ ਅੰਤ ਕਾਲ ਸਮੇਂ ਮੇਰਾ ਸਮਰਣ (ਯਾਦ) ਕਰੇਗਾ, ਓਹ ਮੇਰੇ ਵਿਚ ਹੀ ਲੀਨ ਹੋ ਜਾਏਗਾ, ਇਸ ਵਿਚ ਜ਼ਰਾ ਭੀ ਸੰਦੇਹ ਨਹੀਂ।

ਇਸੇ ਕਰਕੇ ਸਿਖ ਜਗਤ ਵਿਚ ਸਤਿਗੁਰਾਂ ਨੇ ਸਿਮਰਨ ਨੂੰ ਪ੍ਰਧਾਨਤਾ ਦਿਤੀ। ਸਾਰੀ ਜ਼ਿੰਦਗੀ ਸਿਮਰਨ ਦਾ ਜੋ ਅਭਿਆਸ ਚਲਦਾ ਰਿਹਾ, ਅੰਤ ਕਾਲ ਵਿਚ ਅਵੱਸ਼ ਹਾਵੀ ਹੋਏਗਾ। ਜਿਵੇਂ ਚਲਦੀ ਹੋਈ ਕਾਰ ਦਾ ਪੈਟਰੋਲ ਮੁਕ ਜਾਏ,

ਇੰਜਣ ਬੰਦ ਹੋ ਜਾਏ ਤਾਂ ਭੀ 'ਨਯੂਟਰਲ' ਵਿਚ ਉਹ ਕਾਰ, ਯਥਾ ਸ਼ਕਤੀ ਕੁਝ ਫਾਸਲਾ ਤੈ ਕਰ ਲੈਂਦੀ ਹੈ। ਪ੍ਰਾਣੀ ਦੇ ਅੰਤ ਛਿਣ ਵਿਚ ਭੀ, ਅਗਰ ਦੇਹ ਛੁਟਦੀ ਹੋਵੇ, ਚੇਤਨ ਇੰਜਣ ਬੰਦ ਹੋ ਰਿਹਾ ਹੋਵੇ, ਸਰੀਰ ਊਰਜਾ ਸਮਾਪਤ ਹੋ ਰਹੀ ਹੋਵੇ ਤਾਂ ਭੀ ਸਾਰੀ ਜ਼ਿੰਦਗੀ ਦਾ ਸੰਪਾਦਿਤ ਅਭਿਆਸ ਹਾਵੀ ਰਹੇਗਾ। ਸਰੀਰ ਮਰਦਾ ਰਹੇਗਾ, ਪਰ ਸਿਮਰਨ ਭੀ ਅੰਤਸ਼ ਵਿਚ ਧੀਮੀ ਗਤੀ ਨਾਲ ਅਵੱਸ਼ ਗਤੀ-ਸ਼ੀਲ ਰਹੇਗਾ। ਚੇਤਨ ਲੁਪਤ ਹੋ ਰਿਹਾ ਹੋਵੇਗਾ, ਪਰ ਅਵਚੇਤਨ, ਪ੍ਰਭੂ ਚਿੰਤਨ ਦੀ ਡੋਰ ਨਾਲ ਨਿਸਚਿਤ ਬੱਧਿਆ ਰਹੇਗਾ।

ਇਕ ਵਾਰਾ ਰਾਜਾ ਜਨਕ ਨੇ ਅਸ਼ਟਾਵਕਰ ਤੋਂ ਪ੍ਰਸ਼ਨ ਕੀਤਾ—ਹੇ ਗੁਰੂਦੇਵ ! ਜੀਵ ਦਾ ਸੁਭਾਅ ਬਹੁਤ ਚੰਚਲ ਹੈ। ਇਸ ਨੂੰ ਸ਼ਾਂਤ ਕਰਨ ਦਾ ਕੀ ਉਪਾਅ ਹੈ ? ਗਿਆਨ ਮਾਰਤੰਡ ਸ੍ਰੀ ਅਸ਼ਟਾਵਕਰ ਜੀ ਨੇ ਕਿਹਾ :

"ਯਦੀ ਦੇਹ ਪ੍ਰਿਥਕ ਕ੍ਰਿਤਯ, ਚਿਤ ਵਿਸ੍ਰਮਯ ਤਿਸਠਸੀ
ਅਧੁਨੈਵ ਸੁਖੀ, ਸਾਂਤ: ਬੰਧਨ ਮੁਕਤੋ ਭਵਿਸਯਸੀ ॥

—ਅਸ਼ਟਾਵਕਰ ਗੀਤਾ

ਅਰਥਾਤ—ਹੇ ਰਾਜਨ ! ਅਗਰ ਪ੍ਰਾਣੀ ਆਪਣੀ ਦੇਹ ਨੂੰ ਆਪਣੀ ਆਤਮਾ ਤੋਂ ਅਲਗ ਕਰ ਸਕੇ ਤਾਂ ਚਿਤ ਦੀ ਚੰਚਲਤਾ ਨੂੰ ਵਿਸ਼ਰਾਮ ਮਿਲ ਜਾਂਦਾ ਹੈ, ਓਤੇ ਉਸ ਖਿਣ, ਇਕ ਪਲ ਵਿਚ ਜੀਵ ਸੁਖੀ, ਸ਼ਾਂਤ ਅਤੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਦੇਹ ਦਾ ਬੰਧਨ ਹੀ ਅਹੰਕਾਰ ਦਾ ਵਿਸਤਾਰ ਹੈ ਅਤੇ ਇਸ ਦੇਹ ਦੇ ਮੋਹ-ਪਾਸ਼ ਤੋਂ ਮੁਕਤ ਹੋਣਾ ਹੀ 'ਮੁਕਤੀ' ਹੈ।

ਤਿੱਬਤ ਵਿਚ ਇਕ ਬਹੁਤ ਸੋਹਣੀ ਪ੍ਰਥਾ ਹੈ—ਜਦੋਂ ਜਦੋਂ ਕੋਈ ਪ੍ਰਾਣੀ ਮਰਨ ਲਗਦਾ ਹੈ ਤਾਂ ਬੋਧ-ਭਿਖਸ਼ੂ, ਉਸ ਪ੍ਰਾਣੀ ਕੋਲ ਜਾਂਦਾ ਹੈ। ਮਰ ਰਹੇ ਪ੍ਰਾਣੀ ਨੂੰ ਇਕ ਵਿਸ਼ੇਸ਼ ਸੰਦੇਸ਼ ਦਿੰਦਾ ਹੈ। ਇਸ ਕਿਰਿਆ ਦਾ ਨਾਂ ਹੈ 'ਬਾਰਦੋ'। ਪ੍ਰਾਣੀ ਨਿਰੰਤਰ ਮਰ ਰਿਹਾ ਹੁੰਦਾ ਹੈ, ਬੋਧ ਭਿਖਸ਼ੂ ਉਸ ਪ੍ਰਾਣੀ ਨਾਲ ਮੁਖਾਤਬ ਹੁੰਦਾ ਹੈ—"ਹੇ ਜੀਅ ! ਹੁਣ ਤੇਰਾ ਇਹ ਸਰੀਰ ਛੁਟ ਰਿਹਾ ਹੈ। ਤੂੰ ਇਕ ਵਾਰ ਫਿਰ ਦੇਹ-ਬੰਧਨ ਤੋਂ ਮੁਕਤ ਹੋ ਰਿਹਾ ਹੈਂ। ਇਕ ਵਾਰ ਫਿਰ ਵਿਕਲਪ ਤੇਰੇ ਹੱਥ ਹੈ, ਤੂੰ ਅਗਲਾ ਜੀਵਨ ਕਿਵੇਂ ਚਾਹੁੰਦਾ ਹੈਂ ? ਕਿਸ ਤਰ੍ਹਾਂ ਦੇ ਜੀਵਨ ਵਿਚ ਪ੍ਰਵੇਸ਼ ਕਰਨਾ ਚਾਹੁੰਦਾ ਹੈਂ ? ਜਾਂ ਤੂੰ ਤਥਾਗਤ ਵਿਚ ਲੀਨ ਹੋਣਾ ਚਾਹੁੰਦਾ ਹੈਂ ?" ਪ੍ਰਾਣੀ ਮਰਦਾ ਹੁੰਦਾ ਹੈ, ਭਿਖਸ਼ੂ ਦਾ ਸੰਦੇਸ਼ ਚਲਦਾ ਰਹਿੰਦਾ ਹੈ। ਮਨੁਖ ਦੇ ਅਵਚੇਤਨ ਨੂੰ ਜਾਗ੍ਰਤ ਕਰਨ ਦੀ ਇਹ ਕਿਰਿਆ ਪੂਰੇ ਹੋਸ਼ ਵਿਚ ਦੇਹ-ਤਿਆਗ ਦੀ ਵਿਧੀ ਹੈ। ਪ੍ਰਾਣੀ ਪੂਰੀ ਤਰ੍ਹਾਂ ਮਰ ਜਾਂਦਾ ਹੈ, ਤਾਂ ਵੀ ਉਸ ਬੋਧ ਭਿਖਸ਼ੂ ਦਾ ਸੰਵਾਦ ਜਾਰੀ ਰਹਿੰਦਾ ਹੈ, ਸ਼ਾਇਦ ਉਸ ਆਤਮਾ ਦੇ ਨਾਲ। ਮਰਦੇ ਹੋਏ ਇਕ ਪ੍ਰਾਣੀ ਨੂੰ ਦੇਖਕੇ ਹੀ ਰਾਜਕੁਮਾਰ ਸਿਧਾਰਥ ਦੀ ਖੋਜ ਪ੍ਰਾਰੰਭ ਹੋਈ। ਬਹੁਤ ਗਹਿਰਾ ਅਨੁਸੰਧਾਨ ਦਿਤਾ ਹੈ ਬੁਧ ਨੇ ਮੌਤ ਤੇ। ਭਗਵਾਨ ਬੁਧ ਦੇ ਗਹਿਰੇ ਮਨਨ ਤੋਂ ਹੀ ਉਪਜੀ ਹੈ 'ਬਾਰਦੋ', ਜੋ ਅੱਜ ਭੀ ਤਿੱਬਤ ਨੇ ਪਰੰਪਰਾ ਦੇ ਰੂਪ ਵਿਚ ਸਾਂਭ ਕੇ ਰਖੀ ਹੈ। ਮੌਤ ਦਰਵਾਜ਼ਾ ਹੈ, ਮੁਕਤੀ ਦਾ।

ਤਾਂ ਹੀ "ਦਾਦੂ" ਕਹਿੰਦੇ ਹਨ :

"ਰਾਵ ਰੰਕ ਸਭ ਮਰੇਂਗੇ, ਜੀਵੇ ਨਾਹੀਂ ਕੋਇ
ਦਾਦੂ ਸੋਈ ਜੀਵਤਾ, ਜੇ 'ਮਰਜੀਵਾ' ਹੋਇ ॥"

੭੯੬, ਫੇਜ-੬, ਮੋਹਾਲੀ

# ਸ਼ਹੀਦ ਭਗਤ ਸਿੰਘ ਦੀਆਂ ਨਜ਼ਰਾਂ 'ਚ ਕਰਤਾਰ ਸਿੰਘ ਸਰਾਭਾ

ਰਣਚੰਡੀ ਦੇ ਇਸ ਪਰਮ ਭਗਤ ਬਾਗੀ ਕਰਤਾਰ ਸਿੰਘ ਦੀ ਉਮਰ ਇਸ ਵੇਲੇ ਵੀਹਾਂ ਸਾਲਾਂ ਦੀ ਵੀ ਨਹੀਂ ਹੋਈ ਸੀ ਕਿ ਜਦ ਉਨ੍ਹਾਂ ਨੇ ਸਵਤੰਤਰਤਾ ਦੇਵੀ ਦੀ ਬਲੀ ਵੇਦੀ ਉਤੇ ਆਪਣੀ ਕੁਰਬਾਨੀ ਦੇ ਦਿੱਤੀ। ਹਨੇਰੀ ਵਾਂਗ ਉਹ ਇਕਦਮ ਕਿਤਿਓਂ ਆਏ, ਅੱਗ ਭੜਕਾਈ ਤੇ ਸੁਪਨਿਆਂ 'ਚ ਪਈ ਰਣਚੰਡੀ ਨੂੰ ਜਗਾਉਣ ਦੀ ਕੋਸ਼ਿਸ਼ ਕੀਤੀ। ਬਗਾਵਤ ਦਾ ਯੱਗ ਰਚਿਆ ਅਤੇ ਆਖਰ ਉਹ ਆਪ ਖੁਦ ਇਸ ਵਿਚ ਭਸਮ ਹੋ ਗਏ। ਉਹ ਕੀ ਸਨ, ਕਿਸ ਦੁਨੀਆ ਤੋਂ ਅਚਾਨਕ ਆਏ ਅਤੇ ਝੱਟ ਕਿੱਧਰ ਚਲੇ ਗਏ, ਅਸੀਂ ਕੁਝ ਵੀ ਨਾ ਜਾਣ ਸਕੇ। ੧੯ ਸਾਲ ਦੀ ਉਮਰ ਵਿਚ ਹੀ ਉਨ੍ਹਾਂ ਨੇ ਇੰਨੇ ਕੰਮ ਕਰ ਦਿਖਾਏ ਕਿ ਸੋਚ ਕੇ ਹੈਰਾਨੀ ਹੁੰਦੀ ਹੈ। ਐਨੀ ਜੁਰਅਤ ਐਨਾ ਆਤਮ-ਵਿਸ਼ਵਾਸ, ਐਨਾ ਆਤਮ-ਤਿਆਗ ਅਤੇ ਐਨੀ ਲਗਨ ਬਹੁਤ ਘੱਟ ਦੇਖਣ ਨੂੰ ਮਿਲੇਗੀ। ਭਾਰਤਵਰਸ਼ ਵਿਚ ਐਸੇ ਇਨਸਾਨ ਬਹੁਤ ਘੱਟ ਪੈਦਾ ਹੋਏ ਹਨ ਜਿਨ੍ਹਾਂ ਨੂੰ ਕਿ ਸਹੀ ਅਰਥਾਂ ਵਿਚ ਬਾਗੀ ਆਖਿਆ ਜਾ ਸਕਦਾ ਹੈ। ਪਰੰਤੂ ਇਹਨਾਂ ਗਿਣਿਆਂ-ਮਿਣਿਆਂ ਆਗੂਆਂ ਵਿਚ ਕਰਤਾਰ ਸਿੰਘ ਦਾ ਨਾਂ ਸੂਚੀ ਦੇ ਉਪਰ ਹੈ। ਉਨ੍ਹਾਂ ਦੀ ਰਗ-ਰਗ ਵਿਚ ਇਨਕਲਾਬ ਦਾ ਜਜ਼ਬਾ ਸਮਾਇਆ ਹੋਇਆ ਸੀ। ਉਨ੍ਹਾਂ ਦੀ ਜ਼ਿੰਦਗੀ ਦਾ ਇਕੋ ਮਕਸਦ, ਇਕੋ ਖ਼ਾਹਸ਼ ਅਤੇ ਇਕੋ ਉਮੀਦ, ਜੋ ਕੁਝ ਵੀ ਸੀ, ਇਨਕਲਾਬੀ ਸੀ। ਇਸ ਦੇ ਲਈ ਉਨ੍ਹਾਂ ਜ਼ਿੰਦਗੀ ਵਿਚ ਪੈਰ ਪਾਇਆ ਤੇ ਅਖੀਰ ਇਸੇ ਲਈ ਹੀ ਇਸ ਦੁਨੀਆਂ ਤੋਂ ਚਲਾਣਾ ਕਰ ਗਏ।

ਆਪ ਦਾ ਜਨਮ ੧੮੯੬ ਵਿਚ ਪਿੰਡ ਸਰਾਭਾ, ਜ਼ਿਲ੍ਹਾ ਲੁਧਿਆਣੇ ਵਿਚ ਹੋਇਆ ਸੀ। ਆਪ ਮਾਤਾ-ਪਿਤਾ ਦੇ ਇਕਲੌਤੇ ਪੁੱਤਰ ਸਨ। ਹਾਲੇ ਉਨ੍ਹਾਂ ਦੀ ਉਮਰ ਛੋਟੀ ਹੀ ਸੀ ਕਿ ਪਿਤਾ ਜੀ ਚਲਾਣਾ ਕਰ ਗਏ। ਪਰੰਤੂ ਆਪ ਦੇ ਦਾਦਾ ਨੇ ਬਹੁਤ ਯਤਨ ਕਰਕੇ ਆਪ ਨੂੰ ਪਾਲਿਆ। ਨੌਂਵੀ ਜਮਾਤ ਪੜ੍ਹਨ ਤੋਂ ਬਾਅਦ ਆਪਣੇ ਚਾਚੇ ਕੋਲ ਗਏ। ਉਥੇ ਉਨ੍ਹਾਂ ਦਸਵੀਂ ਦਾ ਇਮਤਿਹਾਨ ਪਾਸ ਕੀਤਾ ਅਤੇ ਕਾਲਜ ਪੜ੍ਹਨ ਲਗ ਪਏ। ਇਹ ੧੯੧੦-੧੧ ਦੇ ਦਿਨ ਸਨ। ਇਧਰ ਆਪ ਨੂੰ ਸਕੂਲ ਤੇ ਕਾਲਜ ਦੇ ਪਾਠਕ੍ਰਮ ਦੇ ਤੰਗ ਘੇਰੇ ਤੋਂ ਬਾਹਰ ਦੀਆਂ ਬਹੁਤ ਸਾਰੀਆਂ ਕਿਤਾਬਾਂ ਪੜ੍ਹਨ ਦਾ ਮੌਕਾ ਮਿਲਿਆ। ਇਹ ਅੰਦੋਲਨ ਦਾ ਜ਼ਮਾਨਾ ਸੀ। ਇਸ ਵਾਤਾਵਰਨ ਵਿਚ ਰਹਿ ਕੇ ਆਪ ਦਾ ਦੇਸ਼ ਪ੍ਰੇਮ ਦਾ ਜਜ਼ਬਾ ਭੜਕਿਆ।

ਇਸ ਤੋਂ ਬਾਅਦ ਆਪ ਦੀ ਅਮਰੀਕਾ ਜਾਣ ਦੀ ਖ਼ਾਹਸ਼ ਹੋਈ। ਘਰਦਿਆਂ ਨੇ ਉਸ ਦਾ ਕੋਈ ਵਿਰੋਧ ਨਾ ਕੀਤਾ। ਆਪ ਨੂੰ ਅਮਰੀਕਾ ਭੇਜ ਦਿਤਾ ਗਿਆ। ਸੰਨ ੧੯੧੨ ਵਿਚ ਆਪ ਸਾਨਫਰਾਂਸਿਸਕੋ ਦੀ ਬੰਦਰਗਾਹ ਤੇ ਪਹੁੰਚੇ। ਆਜ਼ਾਦ ਦੇਸ਼ ਵਿਚ ਜਾ ਕੇ ਕਦਮ ਕਦਮ 'ਤੇ ਆਪ ਦੇ ਕੋਮਲ ਦਿਲ ਉਤੇ ਚੋਟ ਲਗਣ ਲਗੀ। ਇਨ੍ਹਾਂ ਗੋਰਿਆਂ ਦੀ ਜ਼ਬਾਨ ਤੇ Damn Hindu (ਨਖਿਧ ਹਿੰਦੂ) ਅਤੇ Black man (ਕਾਲੇ ਆਦਮੀ) ਆਦਿ ਸੁਣਦੇ ਹੀ ਉਹ ਪਾਗਲ ਹੋ ਉਠਦੇ ਸਨ ਉਨ੍ਹਾਂ ਨੂੰ ਪੈਰ-ਪੈਰ ਤੇ ਦੇਸ਼ ਦੀ ਇੱਜ਼ਤ ਮਾਣ ਖਤਰੇ ਵਿਚ ਨਜ਼ਰ ਆਉਣ ਲੱਗੇ। ਘਰ ਯਾਦ ਆਉਣ 'ਤੇ ਜ਼ੰਜੀਰਾਂ ਵਿਚ ਜਕੜਿਆ ਹੋਇਆ ਬੇਵਸ ਭਾਰਤ ਸਾਹਮਣੇ ਆ ਜਾਂਦਾ ਉਨ੍ਹਾਂ ਦਾ ਕੋਮਲ ਦਿਲ ਹੌਲੀ ਹੌਲੀ ਸਖਤ ਹੋਣ ਲੱਗਾ ਅਤੇ ਦੇਸ਼ ਦੀ ਅਜ਼ਾਦੀ ਲਈ ਜ਼ਿੰਦਗੀ ਕੁਰਬਾਨ ਕਰਨ ਦਾ ਇਰਾਦਾ ਮਜ਼ਬੂਤ ਹੁੰਦਾ ਗਿਆ। ਉਨ੍ਹਾਂ ਦੇ ਦਿਲ ਉੱਤੇ ਇਸ ਵੇਲੇ ਕੀ ਗੁਜ਼ਰਦੀ ਸੀ, ਇਹ ਅਸੀਂ ਕਿਵੇਂ ਸਮਝ ਸਕਦੇ ਹਾਂ।

ਇਹ ਅਸੰਭਵ ਸੀ ਕਿ ਉਹ ਚੈਨ ਨਾਲ ਰਹਿ ਸਕਦੇ। ਹਰ ਵੇਲੇ ਉਨ੍ਹਾਂ ਦੇ ਸਾਹਮਣੇ ਇਹੀ ਸਵਾਲ ਆਉਨ ਲੱਗਾ ਕਿ ਜੇ ਸ਼ਾਂਤੀ ਨਾਲ ਕੰਮ ਨਾ ਚਲਿਆ ਤਾਂ ਦੇਸ਼ ਕਿਸ ਤਰ੍ਹਾਂ ਆਜ਼ਾਦ ਹੋਵੇਗਾ? ਫਿਰ ਜ਼ਿਆਦਾ ਸੋਚੇ ਬਗੈਰ ਉਨ੍ਹਾਂ ਨੇ ਭਾਰਤੀ ਮਜ਼ਦੂਰਾਂ ਦੀ ਜਥੇਬੰਦੀ ਸ਼ੁਰੂ ਕਰ ਦਿਤੀ। ਉਨ੍ਹਾਂ ਵਿਚ ਆਜ਼ਾਦੀ ਦਾ ਜਜ਼ਬਾ ਉਭਰਨ ਲੱਗਾ। ਹਰ ਇਕ ਕੋਲ ਘੰਟਿਆਂ ਬੱਧੀ ਬੈਠ ਕੇ ਸਮਝਾਉਣ ਲਗੇ ਕਿ ਬੇਇਜ਼ਤੀ ਨਾਲ ਭਰੀ ਹੋਈ ਗੁਲਾਮੀ ਦੀ ਜ਼ਿੰਦਗੀ ਨਾਲੋਂ ਤਾਂ ਮੌਤ ਹਜ਼ਾਰ ਦਰਜੇ ਚੰਗੀ ਹੈ। ਕੰਮ ਸ਼ੁਰੂ ਹੋਣ 'ਤੇ ਹੋਰ ਲੋਕ ਵੀ ਉਨ੍ਹਾਂ ਨਾਲ ਆ ਮਿਲੇ। ਮਈ ੧੯੧੨ ਵਿਚ ਇਨ੍ਹਾਂ ਲੋਕਾਂ ਦੀ ਇਕ ਖਾਸ ਮੀਟਿੰਗ ਹੋਈ। ਇਸ ਵਿਚ ਕੁਝ ਚੁਣੇ ਹੋਏ ਹਿੰਦੁਸਤਾਨੀ ਸ਼ਾਮਲ ਹੋਏ। ਸਾਰਿਆਂ ਨੇ ਦੇਸ਼ ਦੀ ਆਜ਼ਾਦੀ ਉਤੋਂ ਤਨ, ਮਨ, ਧਨ, ਨਿਛਾਵਰ ਕਰਨ ਦਾ ਪ੍ਰਣ ਕੀਤਾ। ਇਨ੍ਹੀਂ ਦਿਨੀਂ ਪੰਜਾਬ ਦੇ ਜਲਾਵਤਨ ਦੇਸ਼ ਭਗਤ ਭਗਵਾਨ ਸਿੰਘ ਉਥੇ ਪਹੁੰਚੇ। ਧੜਾ-ਧੜ ਜਲਸੇ ਹੋਣ ਲਗੇ। ਉਪਦੇਸ਼

ਹੋਣ ਲਗੇ। ਕੰਮ ਤੇ ਕੰਮ ਹੁੰਦਾ ਗਿਆ। ਮੈਦਾਨ ਤਿਆਰ ਹੋ ਗਿਆ। ਫਿਰ ਅਖਬਾਰ ਦੀ ਜ਼ਰੂਰਤ ਮਹਿਸੂਸ ਹੋਣ ਲੱਗੀ। ਗਦਰ ਨਾਮੀ ਅਖਬਾਰ ਕਢਿਆ ਗਿਆ। ਇਸ ਦਾ ਪਹਿਲਾ ਪਰਚਾ ਨਵੰਬਰ ੧੯੧੩ ਨੂੰ ਕਢਿਆ ਗਿਆ। ਇਸ ਦੇ ਐਡੀਟੋਰੀਅਲ ਸਟਾਫ ਵਿਚ ਕਰਤਾਰ ਸਿੰਘ ਆਪ ਵੀ ਸਨ। ਆਪ ਦੀ ਕਲਮ ਵਿਚ ਅਥਾਹ ਜੋਸ਼ ਸੀ। ਐਡੀਟੋਰੀਅਲ ਦੇ ਮੈਂਬਰ ਅਖ਼ਬਾਰ ਹੈਂਡ ਪਰੈਸ 'ਤੇ ਛਾਪਦੇ ਸਨ। ਕਰਤਾਰ ਸਿੰਘ ਮਤਵਾਲੇ ਇਨਕਲਾਬ-ਪਸੰਦ ਨੌਜਵਾਨ ਸਨ। ਪਰੈਸ ਚਲਾਉਂਦਿਆਂ ਥੱਕ ਜਾਣ 'ਤੇ ਉਹ ਇਹ ਗੀਤ ਗਾਇਆ ਕਰਦੇ ਸਨ :

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।
ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ,
ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।

ਕਰਤਾਰ ਸਿੰਘ ਜਿਸ ਲਗਨ ਨਾਲ ਮਿਹਨਤ ਕਰਦੇ ਸ਼ਨ, ਉਸ ਨਾਲ ਸਭ ਦਾ ਹੌਸਲਾ ਵਧ ਜਾਂਦਾ ਸੀ। ਭਾਰਤ ਨੂੰ ਕਿਸ ਤਰ੍ਹਾਂ ਆਜ਼ਾਦ ਕਰਵਾਇਆ ਜਾਵੇ ? ਇਹ ਕਿਸੇ ਹੋਰ ਨੂੰ ਪਤਾ ਹੋਵੇ ਜਾਂ ਨਾ ਹੋਵੇ। ਕਿਸੇ ਨੇ ਇਸ ਸਵਾਲ 'ਤੇ ਸੋਚ ਵਿਚਾਰ ਕੀਤੀ ਹੋਵੇ ਜਾਂ ਨਾ ਕੀਤੀ ਹੋਵੇ ਪਰ ਕਰਤਾਰ ਸਿੰਘ ਨੇ ਇਸ ਸਵਾਲ ਬਾਰੇ ਬਹੁਤ ਕੁਝ ਸੋਚ ਰਖਿਆ ਸੀ। ਇਸ ਦੌਰਾਨ ਆਪ ਨਿਊਯਾਰਕ ਵਿਚ ਹਵਾਈ ਜਹਾਜ਼ਾਂ ਦੀ ਕੰਪਨੀ ਵਿਚ ਭਰਤੀ ਹੋ ਗਏ ਅਤੇ ਇਥੇ ਦਿਲ ਲਗਾ ਕੇ ਕੰਮ ਸਿੱਖਣ ਲੱਗੇ।

ਸਤੰਬਰ ੧੯੧੪ ਵਿਚ ਕਾਮਾਗਾਟਾ ਮਾਰੂ ਜਹਾਜ਼ ਨੂੰ ਜ਼ਾਲਮ ਗੋਰਾਸ਼ਾਹੀ ਦੇ ਹੱਥੋਂ ਨਾ ਵਰਣਨ ਯੋਗ ਤਸੀਹੇ ਝੱਲਣ 'ਤੇ ਉਸੇ ਤਰ੍ਹਾਂ ਹੀ ਵਾਪਸ ਮੁੜਨਾ ਪਿਆ। ਤਦ ਸਾਡੇ ਕਰਤਾਰ ਸਿੰਘ, ਇਨਕਲਾਬ-ਪਸੰਦ ਗੁਪਤ ਤੇ ਇਕ ਅਮਰੀਕਨ ਅਨਾਰਕਿਸਟ ਜੈਕ ਨੂੰ ਨਾਲ ਲੈ ਕੇ ਹਵਾਈ ਜਹਾਜ਼ ਤੇ ਜਾਪਾਨ ਆਏ ਅਤੇ ਕੋਬੇ ਵਿਚ ਬਾਬਾ ਗੁਰਦਿੱਤ ਸਿੰਘ ਜੀ ਨਾਲ ਮਿਲ ਕੇ ਸਭ ਗੱਲਬਾਤ ਕੀਤੀ। ਯੁਗਾਂਤਰ ਆਸ਼ਰਮ ਸਾਨਫਰਾਂਸਿਸਕੋ ਦੇ ਗਦਰ ਪਰੈਸ ਵਿਚ 'ਗਦਰ ਅਤੇ ਗਦਰ ਦੀ ਗੂੰਜ' ਅਤੇ ਹੋਰ ਬਹੁਤ ਸਾਰੀਆਂ ਕਿਤਾਬਾਂ ਛਾਪ ਕੇ ਵੰਡੀਆਂ ਜਾਂਦੀਆਂ ਰਹੀਆਂ। ਦਿਨੋ-ਦਿਨ ਪ੍ਰਚਾਰ ਜ਼ੋਰਾਂ 'ਤੇ ਹੁੰਦਾ ਗਿਆ। ਜੋਸ਼ ਵਧਦਾ ਗਿਆ। ਫਰਵਰੀ ੧੯੧੮ ਵਿਚ ਸਟਾਕਟਨ ਦੇ ਆਮ ਜਲਸੇ ਵਿਚ ਆਜ਼ਾਦੀ ਦਾ ਝੰਡਾ ਲਹਿਰਾਇਆ ਗਿਆ ਅਤੇ ਆਜ਼ਾਦੀ ਤੇ ਬਰਾਬਰੀ ਦੇ ਨਾਂ 'ਤੇ ਕਸਮ ਖਾਧੀ ਗਈ। ਇਸ ਜਲਸੇ ਦੇ ਬੁਲਾਰਿਆਂ ਵਿਚ ਕਰਤਾਰ ਸਿੰਘ ਵੀ ਸਨ। ਸਾਰਿਆਂ ਨੇ ਐਲਾਨ ਕੀਤਾ ਕਿ ਉਹ ਆਪਣੇ ਖੂਨ-ਪਸੀਨੇ ਦੀ ਕਮਾਈ ਇਕ ਕਰਕੇ ਮੁਲਕ ਦੀ ਆਜ਼ਾਦੀ ਦੀ ਜਦੋ-ਜਹਿਦ ਲਈ ਲਗਾ ਦੇਣਗੇ। ਇਸ ਤਰ੍ਹਾਂ ਦਿਨ ਗੁਜ਼ਰਦੇ ਰਹੇ। ਅਚਾਨਕ ਯੂਰਪ ਵਿਚ ਪਹਿਲੀ ਜੰਗ ਲੱਗਣ ਦੀ ਖਬਰ ਮਿਲੀ। ਉਹ ਖੁਸ਼ੀ ਨਾਲ ਫੁਲੇ ਨਹੀਂ ਸਮਾਉਂਦੇ ਸਨ। ਇਕਦਮ ਸਾਰੇ ਗਾਉਣ ਲਗ ਪਏ :

"ਚੱਲ ਚੱਲੀਏ ਦੇਸ਼ ਨੂੰ ਯੁੱਧ ਕਰਨ,
ਇਹੋ ਆਖਰੀ ਵਚਨ ਤੇ ਫੁਰਮਾਨ ਹੋ ਗਏ।"

ਕਰਤਾਰ ਸਿੰਘ ਨੇ ਦੇਸ਼ ਵਾਪਸ ਮੁੜਨ ਦਾ ਪ੍ਰਚਾਰ ਜ਼ੋਰ ਨਾਲ ਕੀਤਾ। ਫਿਰ ਆਪ ਵੀ ਜਹਾਜ਼ 'ਤੇ ਸਵਾਰ ਹੋ ਕੋਲੰਬੋ (ਲੰਕਾ) ਪਹੁੰਚ ਗਏ। ਇਹਨੀਂ ਦਿਨੀਂ ਅਮਰੀਕਾ ਤੋਂ ਪੰਜਾਬ ਆਉਣ ਵਾਲੇ ਆਮ ਤੌਰ ਤੇ ਡਿਫੈਂਸ ਆਫ ਇੰਡੀਆ ਕਾਨੂੰਨ (D.I.R.) ਦੀ ਪਕੜ ਵਿਚ ਆ ਜਾਂਦੇ ਸਨ। ਬਹੁਤ ਘਟ ਸਹੀ ਸਲਾਮਤ ਪਹੁੰਚ ਸਕਦੇ ਸਨ। ਕਰਤਾਰ ਸਿੰਘ ਸਹੀ ਸਲਾਮਤ ਆ ਪਹੁੰਚਿਆ। ਬੜੇ ਜ਼ੋਰਾਂ ਨਾਲ ਕੰਮ ਸ਼ੁਰੂ ਹੋਇਆ। ਸੰਗਠਨ ਦੀ ਕਮੀ ਸੀ, ਪਰੰਤੂ ਕਿਸੇ ਤਰ੍ਹਾਂ ਉਹ ਵੀ ਪੂਰੀ ਕੀਤੀ ਗਈ। ਦਸੰਬਰ ੧੯੧੪ ਵਿਚ ਮਰਹੱਟੇ ਨੌਜਵਾਨ ਵਿਸ਼ਨੂੰ ਗਨੇਸ਼ ਪਿੰਗਲੇ ਵੀ ਆ ਗਏ। ਇਨ੍ਹਾਂ ਦੀ ਕੋਸ਼ਿਸ਼ ਨਾਲ ਸ੍ਰੀ ਸਚਿੰਦਰ ਨਾਥ ਸਾਨਿਆਲ ਤੇ ਰਾਸ ਬਿਹਾਰੀ ਬੋਸ ਪੰਜਾਬ ਆਏ। ਕਰਤਾਰ ਸਿੰਘ ਹਰ ਸਮੇਂ ਹਰ ਥਾਂ ਹੁੰਦੇ। ਅੱਜ ਮੋਗੇ ਵਿਚ ਖੁਫ਼ੀਆ ਮੀਟਿੰਗ ਹੈ, ਆਪ ਉਥੇ ਵੀ ਹਨ। ਕਲ੍ਹ ਲਾਹੌਰ ਦੇ ਵਿਦਿਆਰਥੀਆਂ ਵਿਚ ਪ੍ਰਚਾਰ ਹੋ ਰਿਹਾ ਹੈ ਆਪ ਫਿਰ ਅਗਲੀ ਕਤਾਰ ਵਿਚ ਹਨ। ਅਗਲੇ ਦਿਨ ਫਿਰੋਜ਼ਪੁਰ ਦੀ ਛਾਉਣੀ ਦੇ ਸਿਪਾਹੀਆਂ ਨਾਲ ਗੱਠਜੋੜ ਹੋ ਰਿਹਾ ਹੈ। ਫਿਰ ਹਥਿਆਰਾਂ ਲਈ ਕਲਕੱਤੇ ਜਾ ਰਹੇ ਹਨ। ਰੁਪਏ ਦੀ ਕਮੀ ਦਾ ਸਵਾਲ ਉਠਣ ਤੇ ਆਪ ਨੇ ਡਾਕਾ ਮਾਰਨ ਦੀ ਸਲਾਹ ਦਿਤੀ। ਡਾਕੇ ਦਾ ਨਾਂ ਸੁਣਦੇ ਹੀ ਬਹੁਤ ਸਾਰੇ ਲੋਕ ਹੱਕੇ-ਬੱਕੇ ਰਹਿ ਗਏ। ਪ੍ਰੰਤੂ ਆਪ ਨੇ ਕਹਿ ਦਿਤਾ ਕੋਈ ਡਰ ਨਹੀਂ ਹੈ। ਭਾਈ ਪਰਮਾਨੰਦ ਵੀ ਡਾਕੇ ਨਾਲ ਸਹਿਮਤ ਹਨ। ਇਨ੍ਹਾਂ ਤੋਂ ਕਰਵਾਉਣ ਦੀ ਜ਼ਿੰਮੇਂਵਾਰੀ ਆਪ ਤੇ ਸੁਟੀ ਗਗਈ। ਅਗਲੇ ਦਿਨ

ਇਨ੍ਹਾਂ ਨੂੰ ਮਿਲੇ ਬਗੈਰ ਹੀ ਕਹਿ ਦਿਤਾ ਕਿ "ਪੁਛ ਆਇਆ ਹਾਂ ਉਹ ਸਹਿਮਤ ਹਨ।" ਉਹ ਇਹ ਬਰਦਾਸ਼ਤ ਨਹੀਂ ਕਰ ਸਕਦੇ ਸਨ ਕਿ ਬਗਾਵਤ ਦੀ ਤਿਆਰੀ ਵਿਚ ਸਿਰਫ ਰੁਪਏ ਦੀ ਘਾਟ ਕਰਕੇ ਦੇਰ ਹੋਵੇ।

ਇਕ ਦਿਨ ਉਹ ਡਾਕਾ ਮਾਰਨ ਇਕ ਪਿੰਡ ਗਏ। ਕਰਤਾਰ ਸਿੰਘ ਲੀਡਰ ਸਨ। ਡਾਕਾ ਪੈ ਰਿਹਾ ਸੀ। ਘਰ ਵਿਚ ਇਕ ਬੇਹੱਦ ਖੂਬਸੂਰਤ ਕੁੜੀ ਵੀ ਸੀ। ਉਸ ਨੂੰ ਦੇਖ ਕੇ ਇਕ ਪਾਪੀ ਆਤਮਾ ਦਾ ਦਿਲ ਡੋਲ ਗਿਆ। ਉਸ ਨੇ ਲੜਕੀ ਦਾ ਹੱਥ ਜ਼ਬਰਦਸਤੀ ਫੜ ਲਿਆ। ਲੜਕੀ ਘਬਰਾ ਕੇ ਰੌਲਾ ਪਾਉਣ ਲਗੀ। ਇਕਦਮ ਕਰਤਾਰ ਸਿੰਘ ਰਿਵਾਲਵਰ ਤਾਣ ਕੇ ਉਸ ਦੇ ਨੇੜੇ ਪਹੁੰਚ ਗਏ ਅਤੇ ਉਸ ਆਦਮੀ ਦੇ ਮੱਥੇ ਉਤੇ ਪਿਸਤੌਲ ਰਖਕੇ ਉਸ ਨੂੰ ਨਿਹੱਥਾ ਕਰ ਦਿਤਾ ਅਤੇ ਫਿਰ ਕੜਕਕੇ ਬੋਲੇ : "ਪਾਪੀ ਤੇਰਾ ਜੁਰਮ ਬਹੁਤ ਸੰਗੀਨ ਹੈ ਤੈਨੂੰ ਸਜ਼ਾਏ-ਮੌਤ ਮਿਲਣੀ ਚਾਹੀਦੀ ਹੈ, ਪਰ ਹਾਲਾਤ ਤੋਂ ਮਜਬੂਰ ਤੈਨੂੰ ਮੁਆਫ ਕੀਤਾ ਜਾਂਦਾ ਹੈ। ਛੇਤੀ ਇਸ ਲੜਕੀ ਦੇ ਪੈਰੀਂ ਪੈ ਕੇ ਮੁਆਫੀ ਮੰਗ ਕਿ "ਐ ਭੈਣ ! ਮੈਨੂੰ ਮੁਆਫ ਕਰ ਦੇ" ਅਤੇ ਫਿਰ ਇਸ ਦੀ ਮਾਤਾ ਦੇ ਪੈਰ ਫੜ ਕੇ ਆਖ ਕਿ "ਮਾਤਾ ਜੀ ਮੈਂ ਇਸ ਗਿਰਾਵਟ ਦੇ ਲਈ ਮਾਫੀ ਮੰਗਦਾ ਹਾਂ" ਜੇ ਤੈਨੂੰ ਉਹ ਮਾਫ ਕਰ ਦੇਣ ਤਾਂ ਜ਼ਿੰਦਾ ਛਡਿਆ ਜਾਵੇਗਾ ਵਰਨਾ ਗੋਲੀ ਨਾਲ ਉਡਾ ਦਿੱਤਾ ਜਾਵੇਗਾ।" ਉਸ ਨੇ ਇਸ ਤਰ੍ਹਾਂ ਕੀਤਾ। ਗੱਲ ਅਜੇ ਜ਼ਿਆਦਾ ਨਹੀਂ ਵਧੀ ਸੀ। ਇਹ ਵੇਖਕੇ ਮਾਂ-ਧੀ ਦੀਆਂ ਅੱਖਾਂ ਭਰ ਆਈਆਂ। ਮਾਂ ਨੇ ਕਰਤਾਰ ਸਿੰਘ ਨੂੰ ਪਿਆਰ ਭਰੇ ਲਹਿਜੇ ਵਿਚ ਕਿਹਾ, "ਬੇਟਾ ! ਇਹੋ ਜਿਹੇ ਧਰਮਾਤਮਾ ਅਤੇ ਸੁਸ਼ੀਲ ਨੌਜਵਾਨ ਹੋ ਕੇ ਤੁਸੀਂ ਇਸ ਕੰਮ ਵਿਚ ਕਿਸ ਤਰ੍ਹਾਂ ਸ਼ਾਮਲ ਹੋਏ ?" ਕਰਤਾਰ ਸਿੰਘ ਦਾ ਵੀ ਦਿਲ ਭਰ ਆਇਆ ਤੇ ਕਿਹਾ, "ਮਾਂ ਜੀ ! ਰੁਪਏ ਦੇ ਲੋਭ ਨਾਲ ਇਹ ਕੰਮ ਨਹੀਂ ਕਰਨਾ ਸ਼ੁਰੂ ਕੀਤਾ। ਆਪਣਾ ਸਭ ਕੁਝ ਦਾਅ ਤੇ ਲਗਾ ਕੇ ਡਾਕਾ ਮਾਰਨ ਆਏ ਹਾਂ। ਹਥਿਆਰ ਖਰੀਦਣ ਲਈ ਰੁਪਏ ਦੀ ਜ਼ਰੂਰਤ ਹੈ। ਉਹ ਕਿਥੋਂ ਲਿਆਈਏ ? ਮਾਂ ਜੀ ਇਸੇ ਮਹਾਨ ਕੰਮ ਦੇ ਲਈ ਅੱਜ ਇਹ ਕੰਮ ਕਰਨ ਤੇ ਮਜਬੂਰ ਹੋ ਗਏ ਹਾਂ।" ਇਸ ਵਕਤ ਤੇ ਇਹ ਬੜਾ ਦਰਦਨਾਕ ਦ੍ਰਿਸ਼ ਸੀ। ਮਾਂ ਨੇ ਫਿਰ ਕਿਹਾ, "ਇਸ ਲੜਕੀ ਦੀ ਸ਼ਾਦੀ ਕਰਨੀ ਹੈ। ਇਸ ਲਈ ਕੁਝ ਦੇ ਜਾਓ ਤਾਂ ਚੰਗਾ ਹੈ।" ਇਸ ਤੋਂ ਬਾਅਦ ਉਹਨਾਂ ਸਾਰਾ ਧੰਨ ਮਾਂ ਦੇ ਸਾਹਮਣੇ ਰੱਖ ਦਿਤਾ ਤੇ ਕਿਹਾ, "ਜਿੰਨਾ ਚਾਹੋ ਲੈ ਲਓ।" ਕੁਝ ਪੈਸੇ ਲੈ ਕੇ ਬਾਕੀ ਸਾਰਾ ਮਾਈ ਨੇ ਬੜੇ ਚਾਅ ਨਾਲ ਕਰਤਾਰ ਸਿੰਘ ਦੀ ਝੋਲੀ ਪਾ ਦਿਤਾ ਅਤੇ ਅਸ਼ੀਰਵਾਦ ਦਿਤੀ, "ਜਾਓ, ਬੇਟਾ ਤੁਹਾਨੂੰ ਕਾਮਯਾਬੀ ਨਸੀਬ ਹੋਵੇ।" ਡਕੈਤੀ ਜਿਹੇ ਭਿਆਨਕ ਕੰਮ ਵਿਚ ਵੀ ਸ਼ਾਮਲ ਹੋ ਕੇ ਕਰਤਾਰ ਸਿੰਘ ਦਾ ਦਿਲ ਕਿੰਨਾ ਜਜ਼ਬਾਤੀ, ਕਿੰਨਾ ਪਵਿੱਤਰ ਤੇ ਕਿੰਨਾ ਵੱਡਾ ਸੀ। ਇਹ ਇਸ ਘਟਨਾ ਤੋਂ ਪਤਾ ਲੱਗਦਾ ਹੈ।

ਫਰਵਰੀ ੧੯੧੫ ਵਿਚ ਬਗਾਵਤ ਦੀ ਤਿਆਰੀ ਸੀ। ਪਹਿਲੇ ਹਫਤੇ ਆਪ, ਪਿੰਗਲੇ ਅਤੇ ਦੂਜੇ ਦੋ-ਤਿੰਨ ਸਾਥੀਆਂ ਨਾਲ ਆਗਰਾ ਕਾਨਪੁਰ, ਅਲਾਹਾਬਾਦ, ਲਖਨਊ, ਮੇਰਠ ਅਤੇ ਕਈ ਹੋਰ ਥਾਂ ਗਏ ਅਤੇ ਬਗਾਵਤ ਲਈ ਮੇਲ-ਮਿਲਾਪ ਕਰ ਆਏ। ਅਖੀਰ ਉਹ ਦਿਨ ਨੇੜੇ ਆਉਣ ਲਗਾ, ਜਿਸ ਦਾ ਬੜੇ ਚਿਰ ਤੋਂ ਇੰਤਜ਼ਾਰ ਹੋ ਰਿਹਾ ਸੀ। ੨੧ ਫਰਵਰੀ ੧੯੧੫ ਈ: ਨੂੰ ਭਾਰਤ ਵਿਚ ਬਗਾਵਤ ਦਾ ਦਿਨ ਮੁਕਰਰ ਹੋਇਆ ਸੀ। ਇਸ ਦੇ ਮੁਤਾਬਕ ਤਿਆਰੀ ਹੋ ਰਹੀ ਸੀ। ਪਰੰਤੂ ਬਿਲਕੁਲ ਇਸ ਵੇਲੇ ਹੀ ਉਨ੍ਹਾਂ ਦੀਆਂ ਉਮੀਦਾਂ ਦੇ ਰੁਖ ਦੀ ਜੜ੍ਹ 'ਤੇ ਬੈਠਾ ਇਕ ਚੂਹਾ ਇਸ ਨੂੰ ਕੱਟ ਰਿਹਾ ਸੀ। ਚਾਰ-ਪੰਜ ਦਿਨ ਪਹਿਲਾਂ ਸ਼ੱਕ ਪੈ ਗਿਆ ਕਿ ਕਿਰਪਾਲ ਸਿੰਘ ਦੀ ਗਦਾਰੀ ਨਾਲ ਸਭ ਕੁਝ ਢਹਿ-ਢੇਰੀ ਹੋ ਜਾਏਗਾ। ਇਸ ਡਰ ਨਾਲ ਹੀ ਕਰਤਾਰ ਸਿੰਘ ਰਾਸ ਬਿਹਾਰੀ ਬੋਸ ਨੂੰ ਬਗਾਵਤ ਦੀ ਤਰੀਕ ੨੧ ਫਰਵਰੀ ਦੀ ਬਜਾਏ ੧੯ ਫਰਵਰੀ ਕਰਨ ਲਈ ਕਿਹਾ। ਇਸ ਤਰ੍ਹਾਂ ਹੋ ਜਾਣ ਤੇ ਵੀ ਕਿਰਪਾਲ ਸਿੰਘ ਨੂੰ ਸੂਹ ਪਹੁੰਚ ਗਈ। ਇਸ ਇਨਕਲਾਬੀ ਗਿਰੋਹ ਵਿਚ ਇਕੋ ਗੱਦਾਰ ਦੀ ਹੋਂਦ ਕਿੰਨੇ ਖਤਰਨਾਕ ਨਤੀਜੇ ਦਾ ਕਾਰਨ ਬਣੀ। ਰਾਜ ਬਿਹਾਰੀ ਤੇ ਕਰਤਾਰ ਸਿੰਘ ਵੀ ਕੋਈ ਮੁਨਾਸਬ ਇੰਤਜ਼ਾਮ ਨਾ ਹੋਣ ਕਰਕੇ ਆਪਣਾ ਭੇਦ ਨਾ ਛੁਪਾ ਸਕੇ। ਇਸ ਦਾ ਕਾਰਨ ਭਾਰਤ ਦੀ ਬਦਕਿਸਮਤੀ ਦੇ ਸਿਵਾਏ ਹੋਰ ਕੀ ਹੋ ਸਕਦਾ ਸੀ ?

ਕਰਤਾਰ ਸਿੰਘ ਪੰਜਾਹ ਸੱਠ ਸਾਥੀਆਂ ਨਾਲ ਪਿਛਲੇ ਫੈਸਲੇ ਅਨੁਸਾਰ ੧੯ ਫਰਵਰੀ ਨੂੰ ਫਿਰੋਜ਼ਪੁਰ ਜਾ ਪਹੁੰਚੇ। ਆਪਣੇ ਸਾਥੀ ਫੌਜੀ ਹੌਲਦਾਰ ਨੂੰ ਮਿਲੇ ਤੇ ਬਗਾਵਤ ਦੀ ਗੱਲ ਕੀਤੀ। ਪਰੰਤੂ ਕਿਰਪਾਲ ਸਿੰਘ ਨੇ ਤਾਂ ਸਾਰਾ ਮਾਮਲਾ ਹੀ ਤਿਤਰ-ਬਿੱਤਰ ਕਰ ਦਿਤਾ ਸੀ। ਹਿੰਦੁਸਤਾਨੀ ਸਿਪਾਹੀ ਨਿਹੱਥੇ ਕਰ ਦਿਤੇ ਗਏ। ਧੜਾ-ਧੜ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਹੌਲਦਾਰ ਨੇ ਸਹਾਇਤਾ ਕਰਨ ਤੋਂ ਇਨਕਾਰ ਕਰ ਦਿਤਾ। ਕਰਤਾਰ ਸਿੰਘ ਦੀ ਕੋਸ਼ਿਸ਼ ਅਸਫਲ ਰਹੀ। ਨਿਰਾਸ਼ ਹੋ ਕੇ ਵਾਪਸ ਲਾਹੌਰ ਆ ਗਏ।

ਪੰਜਾਬ ਭਰ ਵਿਚ ਗ੍ਰਿਫਤਾਰੀਆਂ ਦਾ ਚੱਕਰ ਤੇਜ਼ੀ ਨਾਲ ਚੱਲਣ ਲਗਾ। ਹੁਣ ਸਾਥੀ ਵੀ ਟੁਟਣ ਲਗੇ। ਇਹੋ ਜਿਹੀ ਹਾਲਤ ਵਿਚ ਰਾਸ ਬਿਹਾਰੀ ਬੋਸ ਮਾਯੂਸੀ ਦੀ ਹਾਲਤ ਵਿਚ ਲਾਹੌਰ ਦੇ ਇਕ ਮਕਾਨ ਵਿਚ ਲੇਟੇ ਹੋਏ ਸਨ। ਕਰਤਾਰ ਸਿੰਘ ਵੀ ਉਥੇ ਆ ਕੇ ਇਕ ਚਾਰਪਾਈ ਉਤੇ ਦੂਸਰੇ ਪਾਸੇ ਮੂੰਹ ਕਰਕੇ ਲੇਟ ਗਿਆ। ਆਪਸ ਵਿਚ ਕੋਈ ਗੱਲ ਨਾ ਕੀਤੀ। ਪਰੰਤੂ ਚੁੱਪਚਾਪ ਹੀ ਇਕ ਦੂਜੇ ਦੇ ਦਿਲ ਦੀ ਹਾਲਤ ਤਾੜ ਗਏ। ਇਨ੍ਹਾਂ ਦੀ ਹਾਲਤ ਦਾ ਅੰਦਾਜ਼ਾ ਅਸੀਂ ਕੀ ਲਗਾ ਸਕਦੇ ਹਾਂ :

ਦਰੇ ਤਕਦੀਰ ਪਰ ਸਿਰ ਫੋੜਨਾ
ਸ਼ੇਵਾਹ ਰਿਹਾ ਅਪਨਾ।
ਵਸੀਲੇ ਹਾਥ ਹੀ ਨਾ ਆਏ
ਕਿਸਮਤ ਅਜ਼ਮਾਈ ਕੇ।

(ਸਾਡਾ ਕੰਮ ਕਿਸਮਤ ਦੇ ਦਰਵਾਜ਼ਿਆਂ ਤੇ ਮੱਥਾ ਮਾਰਨਾ ਹੀ ਰਿਹਾ, ਪਰ ਕਿਸਮਤ-ਅਜ਼ਮਾਈ ਲਈ ਵਸੀਲੇ ਹੱਥ ਹੀ ਨ ਲੱਗੇ)

ਉਨ੍ਹਾਂ ਦੀ ਤਾਂ ਖਾਹਸ਼ ਇਹੀ ਸੀ ਕਿ ਕਿਤੇ ਲੜਾਈ ਹੋਵੇ ਅਤੇ ਉਹ ਆਪਣੇ ਦੇਸ਼ ਲਈ ਲੜਦੇ ਲੜਦੇ ਜਾਨਾਂ ਦੇਣ। ਫਿਰ ਸਰਗੋਧਾ ਦੇ ਨੇੜੇ ਚੱਕ ਨੰਬਰ ਪੰਜ ਵਿਚ ਆ ਗਏ। ਫਿਰ ਬਗਾਵਤ ਦਾ ਚਰਚਾ ਛੇੜ ਦਿਤਾ। ਉਥੇ ਹੀ ਫੜੇ ਗਏ। ਜ਼ੰਜੀਰਾਂ ਵਿਚ ਜਕੜੇ ਗਏ। ਨਿੱਡਰ ਬਾਗੀ ਕਰਤਾਰ ਸਿੰਘ ਨੂੰ ਲਾਹੌਰ ਸਟੇਸ਼ਨ ਤੇ ਲਿਆਂਦਾ ਗਿਆ। ਪੁਲਸ ਕਪਤਾਨ ਨੂੰ ਕਿਹਾ : "ਮਿਸਟਰ ਟਾਮਕਿਨ ਕੁਝ ਖਾਣ ਨੂੰ ਲਿਆ ਦੇ"। ਉਹ ਕਿਤਨਾ ਮਸਤਾਨਾ ਮਨ ਸੀ। ਇਸ ਦਿਲ-ਖਿੱਚਵੀਂ ਸ਼ਖਸੀਅਤ ਨੂੰ ਦੇਖਕੇ ਦੋਸਤ ਅਤੇ ਦੁਸ਼ਮਣ ਸਭ ਖੁਸ਼ ਹੋ ਜਾਂਦੇ ਸਨ। ਗ੍ਰਿਫਤਾਰੀ ਦੇ ਸਮੇਂ ਉਹ ਬਹੁਤ ਖੁਸ਼ ਸਨ। ਆਮ ਤੌਰ ਤੇ ਕਿਹਾ ਕਰਦੇ ਸਨ, "ਬਹਾਦਰੀ ਤੇ ਹਿੰਮਤ ਨਾਲ ਮਰ ਜਾਣ ਤੇ ਮੈਨੂੰ ਬਾਗੀ ਦਾ ਖਿਤਾਬ ਦੇਣਾ। ਕੋਈ ਯਾਦ ਕਰੇ ਤਾਂ ਬਾਗੀ ਕਰਤਾਰ ਸਿੰਘ ਕਹਿ ਕੇ ਯਾਦ ਕਰੇ।" ਮੁਕੱਦਮਾ ਚੱਲਿਆ। ਇਸ ਵੇਲੇ ਕਰਤਾਰ ਸਿੰਘ ਦੀ ਉਮਰ ਸਿਰਫ ਸਾਢੇ ਅਠਾਰਾਂ ਸਾਲ ਦੀ ਸੀ। ਸਾਰਿਆਂ ਤੋਂ ਘਟ ਉਮਰ ਦੇ ਅਪਰਾਧੀ ਆਪ ਹੀ ਸਨ। ਪ੍ਰੰਤੂ ਜੱਜ ਨੇ ਆਪ ਦੇ ਬਾਰੇ ਇਹ ਲਿਖਿਆ :

"ਉਹ ਇਨਾਂ ਅਪਰਾਧੀਆਂ ਵਿਚੋਂ ਸਭ ਤੋਂ ਖ਼ਤਰਨਾਕ ਅਪਰਾਧੀਆਂ ਵਿਚੋਂ ਇਕ ਹੈ। ਅਮਰੀਕਾ ਦੇ ਸਫਰ ਦੇ ਦੌਰਾਨ ਤੇ ਫਿਰ ਭਾਰਤ ਵਿਚ ਇਸ ਸਾਜ਼ਿਸ਼ ਦਾ ਕੋਈ ਹਿੱਸਾ ਨਹੀਂ ਜਿਸ ਵਿਚ ਇਸ ਨੇ ਇਕ ਉੱਘਾ ਹਿੱਸਾ ਨਾ ਪਾਇਆ ਹੋਵੇ।"

ਇਕ ਦਿਨ ਆਪ ਦੇ ਬਿਆਨ ਦੇਣ ਦੀ ਵਾਰੀ ਆਈ। ਆਪ ਨੇ ਸਭ ਕੁਝ ਮੰਨ ਲਿਆ। ਆਪ ਇਨਕਲਾਬੀ ਬਿਆਨ ਦਿੰਦੇ ਰਹੇ। ਜੱਜ ਦੰਦਾਂ ਹੇਠ ਕਲਮ ਦਬਾਈ ਦੇਖਦਾ ਰਿਹਾ, ਇਕ ਲਫ਼ਜ਼ ਤਕ ਨਾ ਲਿਖਿਆ। ਬਾਅਦ ਵਿਚ ਇੰਨਾ ਕਿਹਾ, "ਕਰਤਾਰ ਸਿੰਘ ਅਜੇ ਤੁਹਾਡਾ ਬਿਆਨ ਨਹੀਂ ਲਿਖਿਆ ਗਿਆ, ਤੁਸੀਂ ਸੋਚ ਸਮਝਕੇ ਬਿਆਨ ਦਿਓ। ਤੁਸੀਂ ਜਾਣਦੇ ਹੋ ਕਿ ਤੁਹਾਡੇ ਬਿਆਨ ਦਾ ਨਤੀਜਾ ਕੀ ਨਿਕਲ ਸਕਦਾ ਹੈ?" ਵੇਖਣ ਵਾਲੇ ਦੱਸਦੇ ਹਨ ਕਿ ਜੱਜ ਦੇ ਇਹਨਾਂ ਲਫ਼ਜ਼ਾਂ ਤੇ ਕਰਤਾਰ ਸਿੰਘ ਨੇ ਬਹੁਤ ਮਸਤਾਨੀ ਅਦਾ ਨਾਲ ਕੇਵਲ ਇੰਨਾ ਹੀ ਕਿਹਾ, "ਫ਼ਾਂਸੀ ਹੀ ਲਾ ਦਿਓਗੇ ..ਹੋਰ ਕੀ?" ਅਸੀਂ ਇਸ ਤੋਂ ਨਹੀਂ ਡਰਦੇ!" ਇਸ ਦਿਨ ਅਦਾਲਤ ਦਾ ਜਲਸਾ ਖਤਮ ਹੋ ਗਿਆ। ਦੂਸਰੇ ਦਿਨ ਫਿਰ ਕਰਤਾਰ ਸਿੰਘ ਦਾ ਅਦਾਲਤ ਵਿਚ ਬਿਆਨ ਸ਼ੁਰੂ ਹੋਇਆ। ਪਹਿਲੇ ਦਿਨ ਜੱਜਾਂ ਦਾ ਕੁਝ ਐਹੋ ਜਿਹਾ ਖਿਆਲ ਸੀ ਕਿ ਕਰਤਾਰ ਸਿੰਘ ਭਾਈ ਪਰਮਾਨੰਦ ਦੇ ਇਸ਼ਾਰੇ 'ਤੇ ਉਹ ਬਿਆਨ ਦੇ ਰਹੇ ਸਨ। ਪਰੰਤੂ ਉਹ ਬਾਗੀ ਕਰਤਾਰ ਸਿੰਘ ਦੇ ਦਿਲ ਦੀਆਂ ਗਹਿਰਾਈਆਂ ਵਿਚ ਨਹੀਂ ਉੱਤਰ ਸਕਦੇ ਸਨ। ਕਰਤਾਰ ਸਿੰਘ ਦਾ ਬਿਆਨ ਜ਼ਿਆਦਾ ਜ਼ੋਰਦਾਰ, ਜ਼ਿਆਦਾ ਜੋਸ਼ੀਲਾ ਅਤੇ ਪਹਿਲੇ ਦਿਨ ਦੀ ਤਰ੍ਹਾਂ ਇਨਕਲਾਬੀ ਸੀ। ਅਖੀਰ ਵਿਚ ਆਪ ਨੇ ਕਿਹਾ, "ਜੁਰਮ ਦੇ ਲਈ ਮੈਨੂੰ ਉਮਰ ਕੈਦ ਦੀ ਸਜ਼ਾ ਮਿਲੇਗੀ ਜਾਂ ਫ਼ਾਂਸ਼ੀ। ਪਰੰਤੂ ਮੈਂ ਫਾਂਸ਼ੀ ਨੂੰ ਪਹਿਲ ਦੇਵਾਂਗਾ ਤਾਂ ਕਿ ਫਿਰ ਜਨਮ ਲੈ ਕੇ, ਜਦ ਤਕ ਹਿੰਦੁਸਤਾਨ ਅਜ਼ਾਦ ਨਹੀਂ ਹੋਵੇਗਾ, ਤਦ ਤਕ ਮੈਂ ਬਾਰ-ਬਾਰ ਜਨਮ ਲੈ ਕੇ ਫ਼ਾਂਸੀ ਤੇ ਲਟਕਦਾ ਰਹਾਂਗਾ। ਇਹ ਮੇਰੀ ਆਖਰੀ ਖਾਹਿਸ਼ ਹੈ।"

ਆਪ ਦੀ ਬਹਾਦਰੀ ਨੇ ਜੱਜਾਂ ਨੂੰ ਬਹੁਤ ਪ੍ਰਭਾਵਤ ਕੀਤਾ। ਪਰੰਤੂ ਉਨ੍ਹਾਂ ਨੇ ਖੁਲ੍ਹੇ ਦਿਲ ਦੁਸ਼ਮਣ ਦੀ ਤਰ੍ਹਾਂ ਆਪ ਦੀ ਬਹਾਦਰੀ ਨੂੰ ਬਹਾਦਰੀ ਨਾ ਕਹਿ ਕੇ ਢੀਠ-ਪੁਣੇ ਦੇ ਸ਼ਬਦਾਂ ਨਾਲ ਯਾਦ ਕੀਤਾ। ਕਰਤਾਰ ਸਿੰਘ ਨੂੰ ਸਿਰਫ ਗਾਲ੍ਹਾਂ ਹੀ ਨਹੀਂ ਮੌਤ ਦੀ ਸਜ਼ਾ ਵੀ ਮਿਲੀ। ਆਪ ਨੇ ਮੁਸਕਰਾਂਦੇ ਹੋਏ ਜੱਜ ਦਾ ਸ਼ੁਕਰੀਆ ਅਦਾ ਕੀਤਾ। ਕਰਤਾਰ ਸਿੰਘ ਫਾਂਸੀ ਦੀ ਕੋਠੜੀ ਵਿਚ ਬੰਦ ਸਨ। ਆਪ ਦੇ ਦਾਦਾ ਨੇ ਆ ਕੇ ਕਿਹਾ, "ਕਰਤਾਰ ਸਿੰਘ, ਕਿਨ੍ਹਾਂ ਲਈ ਮਰ ਰਿਹਾ ਹੈਂ? ਜਿਹੜੇ ਤੈਨੂੰ ਗਾਲੀਆਂ ਦਿੰਦੇ ਹਨ! ਤੇਰੇ ਮਰਨ ਨਾਲ

ਇਨ੍ਹਾਂ ਨੂੰ ਮਿਲੇ ਬਗੈਰ ਹੀ ਕਹਿ ਦਿਤਾ ਕਿ "ਪੁਛ ਆਇਆ ਹਾਂ ਉਹ ਸਹਿਮਤ ਹਨ।" ਉਹ ਇਹ ਬਰਦਾਸ਼ਤ ਨਹੀਂ ਕਰ ਸਕਦੇ ਸਨ ਕਿ ਬਗਾਵਤ ਦੀ ਤਿਆਰੀ ਵਿਚ ਸਿਰਫ ਰੁਪਏ ਦੀ ਘਾਟ ਕਰਕੇ ਦੇਰ ਹੋਵੇ।

ਇਕ ਦਿਨ ਉਹ ਡਾਕਾ ਮਾਰਨ ਇਕ ਪਿੰਡ ਗਏ। ਕਰਤਾਰ ਸਿੰਘ ਲੀਡਰ ਸਨ। ਡਾਕਾ ਪੈ ਰਿਹਾ ਸੀ। ਘਰ ਵਿਚ ਇਕ ਬੇਹੱਦ ਖੂਬਸੂਰਤ ਕੁੜੀ ਵੀ ਸੀ। ਉਸ ਨੂੰ ਦੇਖ ਕੇ ਇਕ ਪਾਪੀ ਆਤਮਾ ਦਾ ਦਿਲ ਡੋਲ ਗਿਆ। ਉਸ ਨੇ ਲੜਕੀ ਦਾ ਹੱਥ ਜ਼ਬਰਦਸਤੀ ਫੜ ਲਿਆ। ਲੜਕੀ ਘਬਰਾ ਕੇ ਰੌਲਾ ਪਾਉਣ ਲਗੀ। ਇਕਦਮ ਕਰਤਾਰ ਸਿੰਘ ਰਿਵਾਲਵਰ ਤਾਣ ਕੇ ਉਸ ਦੇ ਨੇੜੇ ਪਹੁੰਚ ਗਏ ਅਤੇ ਉਸ ਆਦਮੀ ਦੇ ਮੱਥੇ ਉਤੇ ਪਿਸਤੌਲ ਰਖਕੇ ਉਸ ਨੂੰ ਨਿਹੱਥਾ ਕਰ ਦਿਤਾ ਅਤੇ ਫਿਰ ਕੜਕਕੇ ਬੋਲੇ : "ਪਾਪੀ ਤੇਰਾ ਜੁਰਮ ਬਹੁਤ ਸੰਗੀਨ ਹੈ ਤੈਨੂੰ ਸਜ਼ਾਏ-ਮੌਤ ਮਿਲਣੀ ਚਾਹੀਦੀ ਹੈ, ਪਰ ਹਾਲਾਤ ਤੋਂ ਮਜਬੂਰ ਤੈਨੂੰ ਮੁਆਫ ਕੀਤਾ ਜਾਂਦਾ ਹੈ। ਛੇਤੀ ਇਸ ਲੜਕੀ ਦੇ ਪੈਰੀਂ ਪੈ ਕੇ ਮੁਆਫੀ ਮੰਗ ਕਿ "ਐ ਭੈਣ ! ਮੈਨੂੰ ਮੁਆਫ ਕਰ ਦੇ" ਅਤੇ ਫਿਰ ਇਸ ਦੀ ਮਾਤਾ ਦੇ ਪੈਰ ਫੜ ਕੇ ਆਖ ਕਿ "ਮਾਤਾ ਜੀ ਮੈਂ ਇਸ ਗਿਰਾਵਟ ਦੇ ਲਈ ਮਾਫੀ ਮੰਗਦਾ ਹਾਂ" ਜੇ ਤੈਨੂੰ ਉਹ ਮਾਫ ਕਰ ਦੇਣ ਤਾਂ ਜ਼ਿੰਦਾ ਛਡਿਆ ਜਾਵੇਗਾ ਵਰਨਾ ਗੋਲੀ ਨਾਲ ਉਡਾ ਦਿੱਤਾ ਜਾਵੇਗਾ।" ਉਸ ਨੇ ਇਸ ਤਰ੍ਹਾਂ ਕੀਤਾ। ਗੱਲ ਅਜੇ ਜ਼ਿਆਦਾ ਨਹੀਂ ਵਧੀ ਸੀ। ਇਹ ਵੇਖਕੇ ਮਾਂ-ਧੀ ਦੀਆਂ ਅੱਖਾਂ ਭਰ ਆਈਆਂ। ਮਾਂ ਨੇ ਕਰਤਾਰ ਸਿੰਘ ਨੂੰ ਪਿਆਰ ਭਰੇ ਲਹਿਜੇ ਵਿਚ ਕਿਹਾ, "ਬੇਟਾ ! ਇਹੋ ਜਿਹੇ ਧਰਮਾਤਮਾ ਅਤੇ ਸੁਸ਼ੀਲ ਨੌਜਵਾਨ ਹੋ ਕੇ ਤੁਸੀਂ ਇਸ ਕੰਮ ਵਿਚ ਕਿਸ ਤਰ੍ਹਾਂ ਸ਼ਾਮਲ ਹੋਏ ?" ਕਰਤਾਰ ਸਿੰਘ ਦਾ ਵੀ ਦਿਲ ਭਰ ਆਇਆ ਤੇ ਕਿਹਾ, "ਮਾਂ ਜੀ ! ਰੁਪਏ ਦੇ ਲੋਭ ਨਾਲ ਇਹ ਕੰਮ ਨਹੀਂ ਕਰਨਾ ਸ਼ੁਰੂ ਕੀਤਾ। ਆਪਣਾ ਸਭ ਕੁਝ ਦਾਅ ਤੇ ਲਗਾ ਕੇ ਡਾਕਾ ਮਾਰਨ ਆਏ ਹਾਂ। ਹਥਿਆਰ ਖਰੀਦਣ ਲਈ ਰੁਪਏ ਦੀ ਜ਼ਰੂਰਤ ਹੈ। ਉਹ ਕਿਥੋਂ ਲਿਆਈਏ ? ਮਾਂ ਜੀ ਇਸੇ ਮਹਾਨ ਕੰਮ ਦੇ ਲਈ ਅੱਜ ਇਹ ਕੰਮ ਕਰਨ ਤੇ ਮਜਬੂਰ ਹੋ ਗਏ ਹਾਂ।" ਇਸ ਵਕਤ ਤੇ ਇਹ ਬੜਾ ਦਰਦਨਾਕ ਦ੍ਰਿਸ਼ ਸੀ। ਮਾਂ ਨੇ ਫਿਰ ਕਿਹਾ, "ਇਸ ਲੜਕੀ ਦੀ ਸ਼ਾਦੀ ਕਰਨੀ ਹੈ। ਇਸ ਲਈ ਕੁਝ ਦੇ ਜਾਓ ਤਾਂ ਚੰਗਾ ਹੈ।" ਇਸ ਤੋਂ ਬਾਅਦ ਉਹਨਾਂ ਸਾਰਾ ਧੰਨ ਮਾਂ ਦੇ ਸਾਹਮਣੇ ਰੱਖ ਦਿਤਾ ਤੇ ਕਿਹਾ, "ਜਿੰਨਾ ਚਾਹੋ ਲੈ ਲਓ।" ਕੁਝ ਪੈਸੇ ਲੈ ਕੇ ਬਾਕੀ ਸਾਰਾ ਮਾਈ ਨੇ ਬੜੇ ਚਾਅ ਨਾਲ ਕਰਤਾਰ ਸਿੰਘ ਦੀ ਝੋਲੀ ਪਾ ਦਿਤਾ ਅਤੇ ਅਸ਼ੀਰਵਾਦ ਦਿਤੀ, "ਜਾਓ, ਬੇਟਾ ਤੁਹਾਨੂੰ ਕਾਮਯਾਬੀ ਨਸੀਬ ਹੋਵੇ।" ਡਕੈਤੀ ਜਿਹੇ ਭਿਆਨਕ ਕੰਮ ਵਿਚ ਵੀ ਸ਼ਾਮਲ ਹੋ ਕੇ ਕਰਤਾਰ ਸਿੰਘ ਦਾ ਦਿਲ ਕਿੰਨਾ ਜਜ਼ਬਾਤੀ, ਕਿੰਨਾ ਪਵਿੱਤਰ ਤੇ ਕਿੰਨਾ ਵੱਡਾ ਸੀ। ਇਹ ਇਸ ਘਟਨਾ ਤੋਂ ਪਤਾ ਲੱਗਦਾ ਹੈ।

ਫਰਵਰੀ ੧੯੧੫ ਵਿਚ ਬਗਾਵਤ ਦੀ ਤਿਆਰੀ ਸੀ। ਪਹਿਲੇ ਹਫਤੇ ਆਪ, ਪਿੰਗਲੇ ਅਤੇ ਦੂਜੇ ਦੋ-ਤਿੰਨ ਸਾਥੀਆਂ ਨਾਲ ਆਗਰਾ ਕਾਨਪੁਰ, ਅਲਾਹਾਬਾਦ, ਲਖਨਊ, ਮੇਰਠ ਅਤੇ ਕਈ ਹੋਰ ਥਾਂ ਗਏ ਅਤੇ ਬਗਾਵਤ ਲਈ ਮੇਲ-ਮਿਲਾਪ ਕਰ ਆਏ। ਅਖੀਰ ਉਹ ਦਿਨ ਨੇੜੇ ਆਉਣ ਲਗਾ, ਜਿਸ ਦਾ ਬੜੇ ਚਿਰ ਤੋਂ ਇੰਤਜ਼ਾਰ ਹੋ ਰਿਹਾ ਸੀ। ੨੧ ਫਰਵਰੀ ੧੯੧੫ ਈ: ਨੂੰ ਭਾਰਤ ਵਿਚ ਬਗਾਵਤ ਦਾ ਦਿਨ ਮੁਕਰਰ ਹੋਇਆ ਸੀ। ਇਸ ਦੇ ਮੁਤਾਬਕ ਤਿਆਰੀ ਹੋ ਰਹੀ ਸੀ। ਪਰੰਤੂ ਬਿਲਕੁਲ ਇਸ ਵੇਲੇ ਹੀ ਉਨ੍ਹਾਂ ਦੀਆਂ ਉਮੀਦਾਂ ਦੇ ਰੁਖ ਦੀ ਜੜ੍ਹ 'ਤੇ ਬੈਠਾ ਇਕ ਚੂਹਾ ਇਸ ਨੂੰ ਕੱਟ ਰਿਹਾ ਸੀ। ਚਾਰ-ਪੰਜ ਦਿਨ ਪਹਿਲਾਂ ਸ਼ੱਕ ਪੈ ਗਿਆ ਕਿ ਕਿਰਪਾਲ ਸਿੰਘ ਦੀ ਗਦਾਰੀ ਨਾਲ ਸਭ ਕੁਝ ਢਹਿ-ਢੇਰੀ ਹੋ ਜਾਏਗਾ। ਇਸ ਡਰ ਨਾਲ ਹੀ ਕਰਤਾਰ ਸਿੰਘ ਰਾਸ ਬਿਹਾਰੀ ਬੋਸ ਨੂੰ ਬਗਾਵਤ ਦੀ ਤਰੀਕ ੨੧ ਫਰਵਰੀ ਦੀ ਬਜਾਏ ੧੯ ਫਰਵਰੀ ਕਰਨ ਲਈ ਕਿਹਾ। ਇਸ ਤਰ੍ਹਾਂ ਹੋ ਜਾਣ ਤੇ ਵੀ ਕਿਰਪਾਲ ਸਿੰਘ ਨੂੰ ਸੂਹ ਪਹੁੰਚ ਗਈ। ਇਸ ਇਨਕਲਾਬੀ ਗਿਰੋਹ ਵਿਚ ਇਕੋ ਗੱਦਾਰ ਦੀ ਹੋਂਦ ਕਿੰਨੇ ਖਤਰਨਾਕ ਨਤੀਜੇ ਦਾ ਕਾਰਨ ਬਣੀ। ਰਾਜ ਬਿਹਾਰੀ ਤੇ ਕਰਤਾਰ ਸਿੰਘ ਵੀ ਕੋਈ ਮੁਨਾਸਬ ਇੰਤਜ਼ਾਮ ਨਾ ਹੋਣ ਕਰਕੇ ਆਪਣਾ ਭੇਦ ਨਾ ਛੁਪਾ ਸਕੇ। ਇਸ ਦਾ ਕਾਰਨ ਭਾਰਤ ਦੀ ਬਦਕਿਸਮਤੀ ਦੇ ਸਿਵਾਏ ਹੋਰ ਕੀ ਹੋ ਸਕਦਾ ਸੀ ?

ਕਰਤਾਰ ਸਿੰਘ ਪੰਜਾਹ ਸੱਠ ਸਾਥੀਆਂ ਨਾਲ ਪਿਛਲੇ ਫੈਸਲੇ ਅਨੁਸਾਰ ੧੯ ਫਰਵਰੀ ਨੂੰ ਫਿਰੋਜ਼ਪੁਰ ਜਾ ਪਹੁੰਚੇ। ਆਪਣੇ ਸਾਥੀ ਫੌਜੀ ਹੌਲਦਾਰ ਨੂੰ ਮਿਲੇ ਤੇ ਬਗਾਵਤ ਦੀ ਗੱਲ ਕੀਤੀ। ਪਰੰਤੂ ਕਿਰਪਾਲ ਸਿੰਘ ਨੇ ਤਾਂ ਸਾਰਾ ਮਾਮਲਾ ਹੀ ਤਿਤਰ-ਖਿੱਤਰ ਕਰ ਦਿਤਾ ਸੀ। ਹਿੰਦੁਸਤਾਨੀ ਸਿਪਾਹੀ ਨਿਹੱਥੇ ਕਰ ਦਿਤੇ ਗਏ। ਧੜਾ-ਧੜ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਹੌਲਦਾਰ ਨੇ ਸਹਾਇਤਾ ਕਰਨ ਤੋਂ ਇਨਕਾਰ ਕਰ ਦਿਤਾ। ਕਰਤਾਰ ਸਿੰਘ ਦੀ ਕੋਸ਼ਿਸ਼ ਅਸਫਲ ਰਹੀ। ਨਿਰਾਸ਼ ਹੋ ਕੇ ਵਾਪਸ ਲਾਹੌਰ ਆ ਗਏ।

ਪੰਜਾਬ ਭਰ ਵਿਚ ਗ੍ਰਿਫਤਾਰੀਆਂ ਦਾ ਚੱਕਰ ਤੇਜ਼ੀ ਨਾਲ ਚੱਲਣ ਲਗਾ। ਹੁਣ ਸਾਥੀ ਵੀ ਟੁਟਣ ਲਗੇ। ਇਹੋ ਜਿਹੀ ਹਾਲਤ ਵਿਚ ਰਾਸ ਬਿਹਾਰੀ ਬੋਸ ਮਾਯੂਸੀ ਦੀ ਹਾਲਤ ਵਿਚ ਲਾਹੌਰ ਦੇ ਇਕ ਮਕਾਨ ਵਿਚ ਲੇਟੇ ਹੋਏ ਸਨ। ਕਰਤਾਰ ਸਿੰਘ ਵੀ ਉਥੇ ਆ ਕੇ ਇਕ ਚਾਰਪਾਈ ਉਤੇ ਦੂਸਰੇ ਪਾਸੇ ਮੂੰਹ ਕਰਕੇ ਲੇਟ ਗਿਆ। ਆਪਸ ਵਿਚ ਕੋਈ ਗੱਲ ਨਾ ਕੀਤੀ। ਪਰੰਤੂ ਚੁੱਪਚਾਪ ਹੀ ਇਕ ਦੂਜੇ ਦੇ ਦਿਲ ਦੀ ਹਾਲਤ ਤਾੜ ਗਏ। ਇਨ੍ਹਾਂ ਦੀ ਹਾਲਤ ਦਾ ਅੰਦਾਜ਼ਾ ਅਸੀਂ ਕੀ ਲਗਾ ਸਕਦੇ ਹਾਂ :

ਦਰੇ ਤਕਦੀਰ ਪਰ ਸਿਰ ਫੋੜਨਾ
ਸ਼ੇਵਾਹ ਰਿਹਾ ਅਪਨਾ।
ਵਸੀਲੇ ਹਾਥ ਹੀ ਨਾ ਆਏ
ਕਿਸਮਤ ਅਜ਼ਮਾਈ ਕੇ।

(ਸਾਡਾ ਕੰਮ ਕਿਸਮਤ ਦੇ ਦਰਵਾਜ਼ਿਆਂ ਤੇ ਮੱਥਾ ਮਾਰਨਾ ਹੀ ਰਿਹਾ, ਪਰ ਕਿਸਮਤ-ਅਜ਼ਮਾਈ ਲਈ ਵਸੀਲੇ ਹੱਥ ਹੀ ਨ ਲੱਗੇ)

ਉਨ੍ਹਾਂ ਦੀ ਤਾਂ ਖਾਹਸ਼ ਇਹੀ ਸੀ ਕਿ ਕਿਤੇ ਲੜਾਈ ਹੋਵੇ ਅਤੇ ਉਹ ਆਪਣੇ ਦੇਸ਼ ਲਈ ਲੜਦੇ ਲੜਦੇ ਜਾਨਾਂ ਦੇਣ। ਫਿਰ ਸਰਗੋਧਾ ਦੇ ਨੇੜੇ ਚੱਕ ਨੰਬਰ ਪੰਜ ਵਿਚ ਆ ਗਏ। ਫਿਰ ਬਗਾਵਤ ਦਾ ਚਰਚਾ ਛੇੜ ਦਿਤਾ। ਉਥੇ ਹੀ ਫੜੇ ਗਏ। ਜ਼ੰਜੀਰਾਂ ਵਿਚ ਜਕੜੇ ਗਏ। ਨਿੱਡਰ ਬਾਗੀ ਕਰਤਾਰ ਸਿੰਘ ਨੂੰ ਲਾਹੌਰ ਸਟੇਸ਼ਨ ਤੇ ਲਿਆਂਦਾ ਗਿਆ। ਪੁਲਸ ਕਪਤਾਨ ਨੂੰ ਕਿਹਾ : "ਮਿਸਟਰ ਟਾਮਕਿਨ ਕੁਝ ਖਾਣ ਨੂੰ ਲਿਆ ਦੇ"। ਉਹ ਕਿਤਨਾ ਮਸਤਾਨਾ ਮਨ ਸੀ। ਇਸ ਦਿਲ-ਖਿੱਚਵੀਂ ਸ਼ਖਸੀਅਤ ਨੂੰ ਦੇਖਕੇ ਦੋਸਤ ਅਤੇ ਦੁਸ਼ਮਣ ਸਭ ਖੁਸ਼ ਹੋ ਜਾਂਦੇ ਸਨ। ਗ੍ਰਿਫਤਾਰੀ ਦੇ ਸਮੇਂ ਉਹ ਬਹੁਤ ਖੁਸ਼ ਸਨ। ਆਮ ਤੌਰ ਤੇ ਕਿਹਾ ਕਰਦੇ ਸਨ, "ਬਹਾਦਰੀ ਤੇ ਹਿੰਮਤ ਨਾਲ ਮਰ ਜਾਣ ਤੇ ਮੈਨੂੰ ਬਾਗੀ ਦਾ ਖਿਤਾਬ ਦੇਣਾ। ਕੋਈ ਯਾਦ ਕਰੇ ਤਾਂ ਬਾਗੀ ਕਰਤਾਰ ਸਿੰਘ ਕਹਿ ਕੇ ਯਾਦ ਕਰੇ।" ਮੁਕੱਦਮਾ ਚੱਲਿਆ। ਇਸ ਵੇਲੇ ਕਰਤਾਰ ਸਿੰਘ ਦੀ ਉਮਰ ਸਿਰਫ ਸਾਢੇ ਅਠਾਰਾਂ ਸਾਲ ਦੀ ਸੀ। ਸਾਰਿਆਂ ਤੋਂ ਘਟ ਉਮਰ ਦੇ ਅਪਰਾਧੀ ਆਪ ਹੀ ਸਨ। ਪ੍ਰੰਤੂ ਜੱਜ ਨੇ ਆਪ ਦੇ ਬਾਰੇ ਇਹ ਲਿਖਿਆ :

"ਉਹ ਇਨਾਂ ਅਪਰਾਧੀਆਂ ਵਿਚੋਂ ਸਭ ਤੋਂ ਖ਼ਤਰਨਾਕ ਅਪਰਾਧੀਆਂ ਵਿਚੋਂ ਇਕ ਹੈ। ਅਮਰੀਕਾ ਦੇ ਸਫਰ ਦੇ ਦੌਰਾਨ ਤੇ ਫਿਰ ਭਾਰਤ ਵਿਚ ਇਸ ਸਾਜ਼ਿਸ਼ ਦਾ ਕੋਈ ਹਿੱਸਾ ਨਹੀਂ ਜਿਸ ਵਿਚ ਇਸ ਨੇ ਇਕ ਉੱਘਾ ਹਿੱਸਾ ਨਾ ਪਾਇਆ ਹੋਵੇ।"

ਇਕ ਦਿਨ ਆਪ ਦੇ ਬਿਆਨ ਦੇਣ ਦੀ ਵਾਰੀ ਆਈ। ਆਪ ਨੇ ਸਭ ਕੁਝ ਮੰਨ ਲਿਆ। ਆਪ ਇਨਕਲਾਬੀ ਬਿਆਨ ਦਿੰਦੇ ਰਹੇ। ਜੱਜ ਦੰਦਾਂ ਹੇਠ ਕਲਮ ਦਬਾਈ ਦੇਖਦਾ ਰਿਹਾ, ਇਕ ਲਫਜ਼ ਤਕ ਨਾ ਲਿਖਿਆ। ਬਾਅਦ ਵਿਚ ਇੰਨਾ ਕਿਹਾ, "ਕਰਤਾਰ ਸਿੰਘ ਅਜੇ ਤੁਹਾਡਾ ਬਿਆਨ ਨਹੀਂ ਲਿਖਿਆ ਗਿਆ, ਤੁਸੀਂ ਸੋਚ ਸਮਝਕੇ ਬਿਆਨ ਦਿਓ। ਤੁਸੀਂ ਜਾਣਦੇ ਹੋ ਕਿ ਤੁਹਾਡੇ ਬਿਆਨ ਦਾ ਨਤੀਜਾ ਕੀ ਨਿਕਲ ਸਕਦਾ ਹੈ?" ਵੇਖਣ ਵਾਲੇ ਦੱਸਦੇ ਹਨ ਕਿ ਜੱਜ ਦੇ ਇਹਨਾਂ ਲਫ਼ਜ਼ਾਂ ਤੇ ਕਰਤਾਰ ਸਿੰਘ ਨੇ ਬਹੁਤ ਮਸਤਾਨੀ ਅਦਾ ਨਾਲ ਕੇਵਲ ਇੰਨਾ ਹੀ ਕਿਹਾ, "ਫਾਂਸੀ ਹੀ ਲਾ ਦਿਓਗੇ..ਹੋਰ ਕੀ?" ਅਸੀਂ ਇਸ ਤੋਂ ਨਹੀਂ ਡਰਦੇ!" ਇਸ ਦਿਨ ਅਦਾਲਤ ਦਾ ਜਲਸਾ ਖਤਮ ਹੋ ਗਿਆ। ਦੂਸਰੇ ਦਿਨ ਫਿਰ ਕਰਤਾਰ ਸਿੰਘ ਦਾ ਅਦਾਲਤ ਵਿਚ ਬਿਆਨ ਸ਼ੁਰੂ ਹੋਇਆ। ਪਹਿਲੇ ਦਿਨ ਜੱਜਾਂ ਦਾ ਕੁਝ ਐਹੋ ਜਿਹਾ ਖਿਆਲ ਸੀ ਕਿ ਕਰਤਾਰ ਸਿੰਘ ਭਾਈ ਪਰਮਾਨੰਦ ਦੇ ਇਸ਼ਾਰੇ 'ਤੇ ਉਹ ਬਿਆਨ ਦੇ ਰਹੇ ਸਨ। ਪਰੰਤੂ ਉਹ ਬਾਗੀ ਕਰਤਾਰ ਸਿੰਘ ਦੇ ਦਿਲ ਦੀਆਂ ਗਹਿਰਾਈਆਂ ਵਿਚ ਨਹੀਂ ਉੱਤਰ ਸਕਦੇ ਸਨ। ਕਰਤਾਰ ਸਿੰਘ ਦਾ ਬਿਆਨ ਜ਼ਿਆਦਾ ਜ਼ੋਰਦਾਰ, ਜ਼ਿਆਦਾ ਜੋਸ਼ੀਲਾ ਅਤੇ ਪਹਿਲੇ ਦਿਨ ਦੀ ਤਰ੍ਹਾਂ ਇਨਕਲਾਬੀ ਸੀ। ਅਖੀਰ ਵਿਚ ਆਪ ਨੇ ਕਿਹਾ, "ਜੁਰਮ ਦੇ ਲਈ ਮੈਨੂੰ ਉਮਰ ਕੈਦ ਦੀ ਸਜ਼ਾ ਮਿਲੇਗੀ ਜਾਂ ਫਾਂਸ਼ੀ। ਪਰੰਤੂ ਮੈਂ ਫਾਂਸ਼ੀ ਨੂੰ ਪਹਿਲ ਦੇਵਾਂਗਾ ਤਾਂ ਕਿ ਫਿਰ ਜਨਮ ਲੈ ਕੇ, ਜਦ ਤਕ ਹਿੰਦੁਸਤਾਨ ਅਜ਼ਾਦ ਨਹੀਂ ਹੋਵੇਗਾ, ਤਦ ਤਕ ਮੈਂ ਬਾਰ-ਬਾਰ ਜਨਮ ਲੈ ਕੇ ਫ਼ਾਂਸੀ ਤੇ ਲਟਕਦਾ ਰਹਾਂਗਾ। ਇਹ ਮੇਰੀ ਆਖਰੀ ਖਾਹਿਸ਼ ਹੈ।"

ਆਪ ਦੀ ਬਹਾਦਰੀ ਨੇ ਜੱਜਾਂ ਨੂੰ ਬਹੁਤ ਪ੍ਰਭਾਵਤ ਕੀਤਾ। ਪਰੰਤੂ ਉਨ੍ਹਾਂ ਨੇ ਖੁਲ੍ਹੇ ਦਿਲ ਦੁਸ਼ਮਣ ਦੀ ਤਰ੍ਹਾਂ ਆਪ ਦੀ ਬਹਾਦਰੀ ਨੂੰ ਬਹਾਦਰੀ ਨਾ ਕਹਿ ਕੇ ਢੀਠ-ਪੁਣੇ ਦੇ ਸ਼ਬਦਾਂ ਨਾਲ ਯਾਦ ਕੀਤਾ। ਕਰਤਾਰ ਸਿੰਘ ਨੂੰ ਸਿਰਫ ਗਾਲ੍ਹਾਂ ਹੀ ਨਹੀਂ ਮੌਤ ਦੀ ਸਜ਼ਾ ਵੀ ਮਿਲੀ। ਆਪ ਨੇ ਮੁਸਕਰਾਂਦੇ ਹੋਏ ਜੱਜ ਦਾ ਸ਼ੁਕਰੀਆ ਅਦਾ ਕੀਤਾ। ਕਰਤਾਰ ਸਿੰਘ ਫਾਂਸੀ ਦੀ ਕੋਠੜੀ ਵਿਚ ਬੰਦ ਸਨ। ਆਪ ਦੇ ਦਾਦਾ ਨੇ ਆ ਕੇ ਕਿਹਾ, "ਕਰਤਾਰ ਸਿੰਘ, ਕਿਨ੍ਹਾਂ ਲਈ ਮਰ ਰਿਹਾ ਹੈਂ? ਜਿਹੜੇ ਤੈਨੂੰ ਗਾਲੀਆਂ ਦਿੰਦੇ ਹਨ! ਤੇਰੇ ਮਰਨ ਨਾਲ

ਦੇਸ਼ ਨੂੰ ਕੁਝ ਫਾਇਦਾ ਹੋਵੇਗਾ, ਇਹ ਵੀ ਨਜ਼ਰ ਨਹੀਂ ਆਉਂਦਾ ।" ਕਰਤਾਰ ਸਿੰਘ ਨੇ ਬਹੁਤ ਹੌਲੀ ਜਿਹੀ ਪੜਿਆ ।

"ਦਾਦਾ ਜੀ, ਫਲਾਣਾ ਰਿਸ਼ਤੇਦਾਰ ਕਿੱਥੇ ਹੈ ?"

"ਪਲੇਗ ਨਾਲ ਮਰ ਗਿਆ ।"

"ਫਲਾਣਾ ਕਿੱਥੇ ਹੈ ?"

"ਹੈਜ਼ੇ ਨਾਲ ਮਰ ਗਿਆ ਹੈ ।"

"ਤਾਂ ਕੀ ਤੁਸੀਂ ਚਾਹੁੰਦੇ ਹੋ ਕਰਤਾਰ ਸਿੰਘ ਬਿਸਤਰੇ ਉਤੇ ਮਹੀਨਿਆਂ-ਬੱਧੀ ਪਿਆ ਰਹੇ ਤੇ ਦਰਦ ਨਾਲ ਦੁਖੀ ਕਿਸੇ ਰੋਗ ਨਾਲ ਮਰੇ ? ਕੀ ਉਸ ਮੌਤ ਨਾਲੋਂ ਇਹ ਮੌਤ ਹਜ਼ਾਰ ਦਰਜੇ ਚੰਗੀ ਨਹੀਂ ?" ਦਾਦਾ ਚੁੱਪ ਹੋ ਗਏ ।

ਅੱਜ ਫਿਰ ਸਵਾਲ ਉਠਦਾ ਹੈ ਕਿ ਉਨ੍ਹਾਂ ਦੇ ਮਰਨ ਨਾਲ ਕੀ ਫਾਇਦਾ ਹੋਇਆ ? ਉਹ ਕਿਸ ਲਈ ਮਰੇ ? ਇਸ ਦਾ ਜਵਾਬ ਬਿਲਕੁਲ ਸਾਫ ਹੈ । ਦੇਸ਼ ਦੇ ਲਈ ਮਰੇ । ਉਨ੍ਹਾਂ ਦਾ ਆਦਰਸ਼ ਹੀ ਦੇਸ਼ ਸੇਵਾ ਵਿਚ ਲੜਦੇ ਮਰਨਾ ਸੀ । ਉਹ ਇਸ ਤੋਂ ਜ਼ਿਆਦਾ ਕੁਝ ਨਹੀਂ ਚਾਹੁੰਦੇ ਸਨ । ਮਰਨ ਵੀ ਗੁੰਮਨਾਮ ਰਹਿ ਕੇ ਚਾਹੁੰਦੇ ਸਨ :

ਚਮਨ ਜ਼ਾਰੇ ਮੁਹਬਤ ਮੇਂ,
ਉਸੀ ਨੇ ਕੀ ਬਾਗ਼ਬਾਨੀ ।
ਜਿਸਨੇ ਮਿਹਨਤ ਕੋ ਹੀ
ਮਿਹਨਤ ਕਾ ਸਮਰ ਜਾਨਾ ।

ਨਹੀਂ ਹੋਤਾ ਹੈ ਮੁਹਤਾਜੇ
ਨੁਮਾਇਸ਼ ਫੈਜ਼ ਸ਼ਬਨਮ ਕਾ ।

ਅੰਧੇਰੀ ਰਾਤ ਮੇਂ ਮੋਤੀ
ਲੁਟਾ ਜਾਤੀ ਹੈ ਗੁਲਸ਼ਨ ਮੇਂ ।

(ਮੁਹੱਬਤ ਦੀ ਫੁਲਵਾੜੀ ਵਿਚ ਉਸ ਮਾਲੀ ਦੀ ਥਾਂ ਹੈ ਕਿ ਜਿਹੜਾ ਆਪਣੀ ਮਿਹਨਤ ਨੂੰ ਹੀ ਆਪਣਾ ਫਲ ਸਮਝਦਾ ਹੈ । ਤ੍ਰੇਲ ਦੀ ਦਰਿਆ-ਦਿਲੀ ਵਿਖਾਵੇ ਲਈ ਨਹੀਂ ਹੈ, ਉਹ ਤਾਂ ਹਨੇਰੀ ਰਾਤ ਵਿਚ ਚੁੱਪ-ਚਾਪ ਬਾਗ ਵਿਚ ਮੋਤੀ ਕੇਰ ਜਾਂਦੀ ਹੈ ।)

ਡੇਢ ਸਾਲ ਤਕ ਮੁਕਦਮਾ ਚਲਿਆ । ੧੬ ਨਵੰਬਰ, ੧੯੧੫ ਦਾ ਦਿਨ ਸੀ, ਜਦ ਉਨ੍ਹਾਂ ਨੂੰ ਫਾਂਸੀ ਤੇ ਲਟਕਾ ਦਿਤਾ ਗਿਆ । ਉਸ ਦਿਨ ਵੀ ਹਮੇਸ਼ਾਂ ਦੀ ਤਰ੍ਹਾਂ ਸਨ । ਇਨ੍ਹਾਂ ਦਾ ਭਾਰ ਦਸ ਪੌਂਡ ਵਧ ਗਿਆ ਸੀ । ਭਾਰਤ ਮਾਤਾ ਦੀ ਜੈ ਕਹਿੰਦੇ ਹੋਏ ਉਹ ਫਾਂਸੀ ਦੇ ਤਖਤੇ 'ਤੇ ਝੂੱਲ ਗਏ ।

(ਗੁਰਮੀਤ ਰਾਹੀਂ ਪ੍ਰਾਪਤ)

(ੱ)

# ਨੰਦ ਲਾਲ 'ਨੂਰਪੁਰੀ'

ਉਸਤਾਦ ਨੰਦ ਲਾਲ ਨੂਰਪੁਰੀ ਦਾ ਨਾਮ ਪੰਜਾਬੀ ਕਵੀ ਦਰਬਾਰਾਂ ਦੀਆਂ ਸਟੇਜਾਂ ਵਲ ਲੋਕਾਂ ਨੂੰ ਖਿਚਵਾ ਸੀ। "ਚੁੰਮ ਚੁੰਮ ਰਖੋ ਨੀ ਏਹ ਕਲਗੀ ਜੁਝਾਰ ਦੀ' ਅਤੇ 'ਏਥੋਂ ਉਡ ਜਾ ਭੋਲਿਆ ਪੰਛੀਆਂ' ਵਰਗੇ ਗੀਤਾਂ ਦਾ ਰਚਨਹਾਰਾ ਅਜੇ ਤਕ ਲੋਕ ਮਨਾਂ ਤੇ ਰਾਜ ਕਰਦਾ ਹੈ। ਉਹਨਾਂ ਦਾ ਜੀਵਨ ਵੇਰਵਾ ਉਹਨਾਂ ਦੀ ਸਪੁਤਰੀ ਦਾ ਲਿਖਿਆ ਹੋਇਆ ਦੇ ਰਹੇ ਹਾਂ ਅਤੇ ਮਸ਼ਹੂਰ ਕਵਿਤਾ ਹਿੰਦ ਦੀ ਤਲਵਾਰ ਛਾਪ ਕੇ ਸ੍ਰੇਸ਼ਟ ਕਵੀਆਂ ਦੀ ਪੇਸ਼ਕਾਰੀ ਅਗੇ ਤੋਰ ਰਹੇ ਹਾਂ। —ਸੰਪਾਦਕ

ਸ੍ਰੀ ਨੰਦ ਲਾਲ "ਨੂਰਪੁਰੀ" ਦਾ ਜਨਮ ਸੰਨ ੧੯੦੬ ਵਿਚ ਜ਼ਿਲ੍ਹਾ ਲਾਇਲਪੁਰ (ਪਾਕਿਸਤਾਨ) ਸ਼ਹਿਰ ਦੇ ਬਿਲਕੁਲ ਨੇੜੇ ਪਿੰਡ 'ਨੂਰਪੁਰ' ਵਿਚ ਹੋਇਆ, ਇਹਨਾਂ ਦੇ ਪਿਤਾ ਦਾ ਨਾਂ ਬਿਸ਼ਨ ਸਿੰਘ ਸੀ ਅਤੇ ਮਾਤਾ ਦਾ ਨਾਂ ਹੁਕਮ ਦੇਈ ਸੀ।

ਨੰਦ ਲਾਲ 'ਨੂਰਪੁਰੀ' ਨੇ ਖਾਲਸਾ ਹਾਈ ਸਕੂਲ ਲਾਇਲਪੁਰ ਤੋਂ ਮੈਟਰਿਕ ਦਾ ਇਮਤਿਹਾਨ ਪਾਸ ਕੀਤਾ ਅਤੇ ਫਿਰ ਖਾਲਸਾ ਕਾਲਜ ਵਿਚ ਦਾਖਲ ਹੋ ਗਿਆ।

ਨੰਦ ਲਾਲ 'ਨੂਰਪੁਰੀ' ਨੇ ਆਪਣੀ ਪੜ੍ਹਾਈ ਦੇ ਨਾਲ ਨਾਲ ਕਵੀ ਦਰਬਾਰਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ, ਇਹਨਾਂ ਦੀਆਂ ਕਵਿਤਾਵਾਂ ਦਾ ਰੰਗ ਹੌਲੀ ਹੌਲੀ ਗੂੜ੍ਹਾ ਹੁੰਦਾ ਗਿਆ, ਅਤੇ ਪੜ੍ਹਾਈ ਦਾ ਰੰਗ ਫਿਕਾ ਪੈਂਦਾ ਗਿਆ। ਇਹ ਚੇਟਕ ਐਨਾ ਵਧਿਆ ਕਿ ਕਾਲਜ ਦੀ ਪੜ੍ਹਾਈ ਵਿਚੇ ਛਡਣੀ ਪਈ ਪਰ 'ਨੂਰਪੁਰੀ' ਨੂੰ ਥੋੜੇ ਚਿਰ ਵਿਚ ਹੀ ਗਿਆਨ ਹੋ ਗਿਆ, ਕਿ ਸ਼ਾਇਰੀ ਨਾਲ ਹੁਲਾਰਾ ਤਾਂ ਮਿਲ ਸਕਦਾ ਹੈ, ਪਰ ਗੁਜ਼ਾਰਾ ਨਹੀਂ ਚਲ ਸਕਦਾ ਸੋ ਨੰਦ ਲਾਲ 'ਨੂਰਪੁਰੀ' ਸਕੂਲ ਮਾਸਟਰ ਬਣ ਗਿਆ। ਕਵੀ ਮਨ ਨੂੰ ਇਹ ਨਵਾਂ ਪਿੰਜਰਾ ਵੀ ਪਸੰਦ ਨਾ ਆਇਆ। ਬਾਰ ਦੀ ਖੁਲ੍ਹੀ ਹਵਾ ਅਤੇ ਹਰੀਆਂ ਭਰੀਆਂ ਚਰਾਂਦਾਂ ਚਰਨ ਵਾਲੀਆਂ 'ਬੂਰੀਆਂ' ਦੇ ਦੁੱਧ ਨੇ ਤਕੜੇ ਕੱਦ ਕਾਠ ਵਾਲਾ ਗੱਭਰੂ ਬਣਾ ਦਿਤਾ ਸੀ। ਇਸ ਲਈ ਉਸਨੂੰ ਸਹਿਜੇ ਹੀ ਛੋਟਾ ਥਾਣੇਦਾਰ ਚੁਣ ਲਿਆ ਗਿਆ। ਸਭ ਤੋਂ ਪਹਿਲਾਂ ਉਸ ਨੂੰ ਬੀਕਾਨੇਰ ਦੇ ਥਾਣੇ ਵਿਚ ਲਾ ਦਿਤਾ ਗਿਆ ਉਸ ਨੇ ਆਪਣੇ ਕੰਮ ਨੂੰ ਬੜੀ ਤਨਦੇਹੀ ਨਾਲ ਨਿਭਾਇਆ, ਪਰ ਇਸ ਮਹਿਕਮੇ ਦੀ ਫਿਜ਼ਾ ਉਸ ਦੇ ਸੁਭਾਅ ਦੇ ਅਨੁਕੂਲ ਨਹੀਂ ਸੀ। ਇਕ ਵਾਰੀ ਉਸਨੂੰ ਨਜਾਇਜ਼ ਸ਼ਰਾਬ ਕਢਣ ਵਾਲੀ ਢਾਣੀ ਉਤੇ ਛਾਪਾ ਮਾਰਨ ਲਈ ਭੇਜਿਆ ਗਿਆ ਅਗੋਂ ਜ਼ਿਮੀਂਦਾਰਾਂ ਨੇ ਪੁਲਿਸ ਉੱਤੇ ਹਮਲਾ ਕਰ ਦਿਤਾ। ਆਖਿਰ ਪੁਲਿਸ ਵਾਲਿਆਂ ਨੂੰ ਵੀ ਗੋਲੀ ਚਲਾਉਣੀ ਪਈ, ਜਿਸ ਨਾਲ ਤਿੰਨ ਬੰਦੇ ਮਰ ਗਏ। 'ਨੂਰਪੁਰੀ' ਨੂੰ ਭਾਵੇਂ ਇਸ ਸਬੰਧ ਵਿਚ ਬਹਾਦਰੀ ਦਾ 'ਤਗ਼ਮਾ' ਵੀ ਮਿਲਿਆ, ਪਰ ਇਸ ਘਟਨਾ ਨਾਲ ਉਸਦੇ ਮਨ ਤੇ ਐਸੀ ਚੋਟ ਲਗੀ ਕਿ ਉਸ ਦਾ ਮਨ ਇਸ ਕੰਮ ਤੋਂ ਉਠ ਗਿਆ ਇਸ ਘਟਨਾ ਦੇ ਸੰਕੇਤ ਤੇ ਉਹਨਾਂ ਨੂੰ ਹੇਠ ਲਿਖਿਆ ਗੀਤ ਲਿਖਿਆ।

ਏਥੋਂ ਉਡ ਜਾ ਭੋਲਿਆ ਪੰਛੀਆ,  
ਵੇ ਤੂੰ ਆਪਣੀ ਜਾਨ ਬਚਾ।  
ਏਥੇ ਘਰ ਘਰ ਫਾਹੀਆਂ ਗੱਡੀਆਂ,  
ਵੇ ਤੂੰ ਛੁਰੀਆਂ ਹੇਠ ਨਾ ਆ।

ਬੀਕਾਨੇਰ ਵਿਚ ਹੀ ਨੰਦ ਲਾਲ 'ਨੂਰਪੁਰੀ' ਦਾ ਵਿਆਹ ਹੋ ਗਿਆ, ਇਹਨਾਂ ਦੀ ਪਤਨੀ ਦਾ ਨਾਂ ਸੁਮਿਤਰਾਂ ਦੇਵੀ ਸੀ, ਜਿਸ ਤੋਂ ਛੇ ਲੜਕੀਆਂ ਅਤੇ ਦੋ ਲੜਕੇ, ਸਤਿਨਾਮ ਸਿੰਘ ਤੇ ਸਤਿਕਰਤਾਰ ਸਿੰਘ ਹੋਏ, ਨੂਰਪੁਰੀ ਦਾ ਸਬੰਧ ਇਕ ਮਿਲੇ ਜੁਲੇ ਹਿੰਦੂ ਸਿਖ ਘਰਾਣੇ ਨਾਲ ਸੀ, ਭਾਵੇਂ ਉਹ ਆਪ ਕੇਸਾਧਾਰੀ ਨਹੀਂ ਸੀ ਪਰ ਉਸਦੇ ਮਨ ਵਿਚ ਗੁਰੂ ਘਰ ਲਈ ਅਥਾਹ ਸ਼ਰਧਾ ਸੀ ਬੜੇ ਸਿਦਕ ਨਾਲ ਤੇ ਵਫਾਦਾਰੀ ਨਾਲ ਸੁਮਿਤਰਾ ਦੇਵੀ ਨੇ ਨੂਰਪੁਰੀ ਨਾਲ ਆਪਣੇ ਜੀਵਨ ਦੀਆਂ ਘੜੀਆਂ ਬਿਤਾਈਆਂ ਅਤੇ ਬੜੀ ਦ੍ਰਿੜਤਾ ਨਾਲ ਤੇ ਧੀਰਜ ਨਾਲ ਦੁਖ ਸੁਖ ਵਿਚੋਂ ਲੰਘੀ।

ਸੰਨ ੧੯੪੦ ਵਿਚ 'ਨੂਰਪੁਰੀ' ਪੰਜਾਬ ਪਰਤ ਆਇਆ ਹੁਣ ਉਹ ਪੈਂਤੀ ਸਾਲਾਂ ਦਾ ਭਰ ਜਵਾਨ ਸੀ, ਉਮਰ ਦੇ ਨਾਲ ਨਾਲ ਉਸਦੀ ਕਵਿਤਾ ਵਿਚ ਪੁਖਤਗੀ ਆ ਗਈ ਸੀ, ਉਹ ਕਵੀ ਦਰਬਾਰਾਂ ਦਾ ਸ਼ਿੰਗਾਰ ਸਮਝਿਆ ਜਾਣ ਲਗ ਪਿਆ ਉਸ ਸਮੇਂ ਵਿਚ ਕੇਵਲ ਦੋ ਪ੍ਰਕਾਰ ਦੇ ਹੀ ਕਵੀ ਦਰਬਾਰ ਹੋਇਆ ਕਰਦੇ ਸੀ, ਧਾਰਮਿਕ ਜਾਂ ਰਾਜਨੀਤਕ ਇਹੋ ਕਾਰਨ ਹੈ ਕਵੀ ਦੀ ਕਵਿਤਾ ਨੂੰ ਰੰਗਣ ਗੁਰੂ ਭਗਤੀ ਵਾਲੀ ਸੀ, ਇਹਨਾਂ ਨੇ ਦੇਸ਼ ਭਗਤੀ ਤੇ ਵੀ ਕਵਿਤਾਵਾਂ ਤੇ ਗੀਤਾਂ ਨੂੰ ਰੰਗਣ ਚਾੜ੍ਹੀ ਸੀ।

ਪੰਜਾਬੀ ਵਿਚ ਸਾਹਿਤਕ ਲਹਿਰ ਦੇ ਪ੍ਰਭਾਵ ਥਲੇ ਅਤੇ ਕੁਝ ਫਿਲਮ ਕੰਪਨੀਆਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਨੂਰਪੁਰੀ ਨੇ ਕੁਝ ਬਹੁਤ ਵਧੀਆ ਗੀਤ ਲਿਖੇ, ੧੯੪੦ ਵਿਚ 'ਸ਼ੋਰੀ' 'ਫਿਲਮ ਕੰਪਨੀ' ਦੀ ਫ਼ਰਮਾਇਸ਼ ਉਤੇ ਨੂਰਪੁਰੀ ਨੇ ਪ੍ਰਸਿਧ ਫਿਲਮ ਮੰਗਤੀ ਦੀ ਕਹਾਣੀ ਤੇ ਗਾਣੇ ਲਿਖੇ ਜਿਸ ਨਾਲ ਇਸ ਦੀ ਗੀਤਕਾਰ ਦੇ ਤੌਰ ਤੇ ਧਾਂਕ ਬੈਠ ਗਈ।

ਫਿਲਮ 'ਗੀਤ ਬਹਾਰਾਂ ਦੇ' ਅਤੇ 'ਵਲਾਇਤ ਪਾਸ'

ਦੇ ਗਾਣੇ ਵੀ ਇਹਨਾਂ ਨੇ ਲਿਖੇ ਜੋ ਕਿ ਮੁੰਡੇ ਕੁੜੀਆਂ ਗਲੀ ਗਲੀ ਵਿਚ ਗਾਣ ਲਗ ਪਏ ਇਹਨਾਂ ਦੀ ਵਧਦੀ 'ਸ਼ੁਹਰਤ' ਨੂੰ ਵੇਖ ਕੇ ਕੋਲੰਬੀਆ 'ਰੀਕਾਰਡ ਕੰਪਨੀ' ਨੇ ਰਖ ਲਿਆ, ਆਖਿਰ ਉਹ ਸਮਾਂ ਆਇਆ ਜਦ 'ਨੂਰਪੁਰੀ' ਦੇ ਤਵੇ ਘਰ ਘਰ ਵੱਜਣ ਲਗ ਪਏ, ਕੰਪਨੀਆਂ ਲਈ ਲਿਖੇ ਗਾਣੇ ਅਤੇ ਕਵੀ ਦਰਬਾਰਾਂ ਦੀ ਆਮਦਨ ਨੇ 'ਨੂਰਪੁਰੀ' ਦਾ ਹੱਥ ਚੰਗਾ ਸੌਖਾ ਕਰ ਦਿਤਾ।

ਪਰ ਦੇਸ਼ ਦੀ ਵੰਡ ਮਗਰੋਂ ਸਾਰਾ ਕੰਮ ਉੱਥਲ ਪੁੱਥਲ ਹੋ ਜਾਣ ਦੇ ਕਾਰਨ ਨੂਰਪੁਰੀ ਦਾ ਤੋਰਾ ਤੁਰਨਾ ਔਖਾ ਹੋ ਗਿਆ। ਲੋਕੀ ਟਿੱਕ ਟਿਕਾ ਵਿਚ ਲਗੇ ਹੋਏ ਸੀ। ਹਰ ਕਿਸੇ ਨੂੰ ਆਪੋ ਆਪਣੀ ਪਈ ਹੋਈ ਸੀ। ਸਾਹਿਤਕਾਰਾਂ ਵਲ ਕਿਸੇ ਦਾ ਧਿਆਨ ਨਹੀਂ ਸੀ। ਲੋਕ ਸੰਪਰਕ ਵਿਭਾਗ ਨੇ ਅਤੇ ਰੇਡੀਓ ਪ੍ਰੋਗਰਾਮਾਂ ਨੇ ਕੁਝ ਆਸਰਾ ਦਿਤਾ ਪਰ ਇਸ ਥੋੜੀ ਜੇਹੀ ਆਮਦਨ ਨਾਲ ਇਕ ਵੱਡੇ ਸਾਰੇ ਟੱਬਰ ਦਾ ਗੁਜ਼ਾਰਾ ਹੋਣਾ ਮੁਸ਼ਕਿਲ ਸੀ, ਇਸ ਤੋਂ ਪਿਛੋਂ ਇਹਨਾਂ ਨੂੰ ਭਾਸ਼ਾ ਵਿਭਾਗ ਦੀ ਨੌਕਰੀ ਮਿਲ ਗਈ ਪਰ ਨੂਰਪੁਰੀ ਦਾ ਸੁਭਾਅ ਬੜਾ ਤਰਲ ਸੀ ਉਹ ਉਥੇ ਵੀ ਦੋ ਢਾਈ ਸਾਲ ਤੋਂ ਵਧ ਨਾ ਟਿਕ ਸਕਿਆ।

ਆਖਿਰ ਉਸ ਨੇ ਸਦਾ ਲਈ ਨੌਕਰੀ ਕਰਨ ਦਾ ਖਿਆਲ ਛੱਡ ਦਿਤਾ ਅਤੇ ਮਾਡਲ ਹਾਊਸ ਕਾਲੋਨੀ ਜਲੰਧਰ ਸ਼ਹਿਰ ਵਿਚ ਰਿਹਾਇਸ਼ ਕਰ ਲਈ। ਕੇਵਲ ਕਵੀ ਦਰਬਾਰ ਤੇ ਰੇਡੀਓ ਹੀ ਉਸਦੀ ਆਮਦਨੀ ਦਾ ਸਾਧਨ ਰਹਿ ਗਏ। ਆਮਦਨੀ ਘਟਦੀ ਗਈ ਤੇ ਮਹਿੰਗਾਈ ਵਧਦੀ ਗਈ। ਗਰੀਬੀ ਨੇ ਉਸ ਨੂੰ ਆਪਣੇ ਚੁੰਗਲ ਵਿਚ ਜਕੜਨਾ ਸ਼ੁਰੂ ਕਰ ਦਿਤਾ। ਕਵੀ ਦਰਬਾਰਾਂ ਤੇ ਆਣਾ ਜਾਣਾ ਘਟ ਗਿਆ ਚੰਗੀ ਖੁਰਾਕ ਤਾਂ ਇਕ ਪਾਸੇ ਰਹੀ ਪੂਰੀ ਖੁਰਾਕ ਨਾ ਮਿਲਣ ਕਰਕੇ ਸਿਹਤ ਡਿਗ ਪਈ। ਉਹਨਾਂ ਦੀ ਸਾਹਿਤ ਸੇਵਾ ਤੇ ਦੇਸ਼ ਸੇਵਾ ਨੂੰ ਮੁਖ ਰੱਖ ਕੇ ਪੰਜਾਬ ਸਰਕਾਰ ਨੇ ਮਾਹਵਾਰ ਵਜ਼ੀਫਾ ਲਗਾ ਦਿਤਾ ਪਰ ਏਨੇ ਨਾਲ ਦਸਾਂ ਬਾਰਾਂ ਜੀਆਂ ਦਾ ਪੇਟ ਕਿਵੇਂ ਭਰਿਆ ਜਾ ਸਕਦਾ ਸੀ ਨੂਰਪੁਰੀ ਨਿਰਾਸ਼ਾ ਦੀ ਘੋਰ ਜਿਲ੍ਹਣ ਵਿਚ ਖੁੱਭ ਗਿਆ, ਰਾਂਗਲੇ ਗੀਤਾਂ ਦਾ ਕਰਤਾ ਵੈਰਾਗ ਦੇ ਗੀਤ ਲਿਖਣ ਲਗ ਪਿਆ ਉਸ ਦੇ ਗੀਤਾਂ ਤੇ ਗਜ਼ਲਾਂ ਵਿਚ ਮੌਤ ਦੇ ਸੋਹਲੇ ਨਜ਼ਰ ਆਉਣ ਲੱਗ ਪਏ। ਜਿਹੜੇ ਕਿ ਹੇਠ ਲਿਖੇ ਕਾਵਿ ਟੋਟਿਆਂ ਨਾਲ ਸਬੰਧ ਰਖਦੇ ਹਨ ਜਿਵੇਂ :—

੧. ਬੜਾ ਦੁਨੀਆ ਦਾ ਮੈਂ ਸਤਾਇਆ ਹੋਇਆ ਹਾਂ  
ਕਿ ਤੰਗ ਏਸ ਦੁਨੀਆ ਤੋਂ ਆਇਆ ਹੋਇਆ ਹਾਂ  
ਕਫਨ ਵਿਚ ਜਰਾ ਸੌਣ ਦੇਵੋ ਨਾ ਬੋਲੋ,  
ਮੈਂ ਜ਼ਿੰਦਗੀ ਦੇ ਪੰਧ ਦਾ ਥਕਾਇਆ ਹੋਇਆ ਹਾਂ।

੨. ਬਿਨਾਂ ਕਫਨ ਦੇ ਲੈ ਚਲੋ ਯਾਰ ਮੈਨੂੰ,  
ਕਿ ਲੁਕ ਕੇ ਗਿਆ ਆਖੂ ਸੰਸਾਰ ਮੈਨੂੰ।  
ਮੈਂ ਅੱਜ ਖਾਲੀ ਹੱਥ ਸੱਜਣ ਕੋਲ ਚਲਿਆਂ  
ਬੜਾ ਹੋਣਾ ਪੈਣਾ ਸ਼ਰਮਸਾਰ ਮੈਨੂੰ।

'ਨੂਰਪੁਰੀ' ਇਕ ਵਧੀਆ ਸੁਭਾਅ ਦਾ ਮਾਲਕ ਸੀ, ਉਹ ਬੜਾ ਖੁਦਦਾਰ ਅਤੇ ਦੋਸਤਾਂ ਦਾ ਦੋਸਤ ਸੀ। ਇਹੋ ਜਿਹੇ ਵਧੀਆ ਸੁਭਾਅ ਵਾਲਾ ਗੀਤਾਂ ਦਾ ਬਾਦਸ਼ਾਹ ਤੁਰ ਗਿਆ ਹੈ, ਪਰ ਉਸ ਦੇ ਗੀਤ ਸਦਾ ਜਿਊਂਦੇ ਰਹਿਣਗੇ, ਨੂਰਪੁਰੀ ਦੀ ਸਭ ਤੋਂ ਪਹਿਲੀ ਰਚਨਾ 'ਨੂਰੀ ਪਰੀਆਂ'' ਦੇ ਨਾਂ ਹੇਠ ਪੰਜਾਬ ਦੀ ਵੰਡ ਤੋਂ ਪਹਿਲਾਂ ਲਾਹੌਰ ਵਿਚ ਛਪੀ ਸੀ। ਉਸਦੇ ਬਾਅਦ ਵੰਗਾਂ, ਜੀਊਂਦਾ ਪੰਜਾਬ, ਨੂਰਪੁਰੀ ਦੇ ਗੀਤ, ਸੁਗਾਤ ਆਦਿ ਕਈ ਕਾਵਿ-ਸੰਗ੍ਰਹਿ ਛਪੇ। ਭਾਸ਼ਾ ਵਿਭਾਗ ਪੰਜਾਬ ਵਲੋਂ 'ਸੁਗਾਤ' ਕਿਤਾਬ ਨੂੰ ਇਕ ਉੱਤਮ ਰਚਨਾ ਜਾਣਕੇ ਪਹਿਲਾ ਇਨਾਮ ਦੇ ਕੇ ਸਨਮਾਨਿਆ ਗਿਆ। ਇਹਨਾਂ ਕਵਿਤਾਵਾਂ ਦਾ ਵਿਸ਼ਾ-ਖੇਤਰ ਕਾਫੀ ਵਿਸ਼ਾਲ ਹੈ, ਜਿਵੇਂ ਇਤਿਹਾਸਕ ਕਵਿਤਾਵਾਂ, ਅਰਥੀ, ਤਲਵਾਰ। ਕੁਝ ਅਧਿਆਤਮਕ ਜਿਵੇਂ ਰੂਹ ਤੇ ਬੁੱਤ ਦਾ ਸੰਵਾਦ। ਕੁਝ ਰੁਮਾਂਚਿਕ ਜਿਵੇਂ ਹੀਰ ਦਾ ਮਕਬਰਾ। ਪੰਜਾਬੀ ਗਿੱਧਾ, ਪੰਜਾਬਣ ਇਹ ਨੂਰਪੁਰੀ ਦਾ ਵਿਸ਼ੇਸ਼ ਰੰਗ ਹੈ। ਪੰਜਾਬੀ ਜੀਵਨ, ਰਹਿਣੀ-ਬਹਿਣੀ ਅਤੇ ਏਥੋਂ ਦੇ ਛੈਲ ਗੱਭਰੂਆਂ ਤੇ ਬਾਕੀ ਮੁਟਿਆਰਾਂ ਦੇ ਵਰਨਣ ਵਿਚ ਉਹਨਾਂ ਦਾ ਕੋਈ ਮੇਲ ਨਹੀਂ। ਨੂਰਪੁਰੀ ਦੀਆਂ ਕਵਿਤਾਵਾਂ ਦੀ ਆਪਣੀ ਥਾਂ ਹੈ, ਪਰ ਉਸ ਦੀ ਅਸਲੀ ਦੇਣ ਉਸ ਦੇ ਗੀਤ ਹੀ ਹਨ। ਇਸ ਗੱਲ ਤੋਂ ਆਪ ਵੀ ਚੇਤਨ ਸੀ—੧੯-੫ ਵਿਚ ਪਹਿਲਾ ਗੀਤ ''ਵਤਨ ਦਾ ਸ਼ਹੀਦ'' ਲਿਖਿਆ, ਜਦੋਂ ਭਗਤ ਸਿੰਘ ਸ਼ਹੀਦ ਹੋ ਚੁਕਾ ਸੀ। ਇਹ ਗੀਤ ਹੁਣ ਵੀ ਜਿਊਂਦਾ ਹੈ ਜਿਸ ਨੂੰ ਸੈਂਕੜੇ ਹੀ ਕਲਾਕਾਰਾਂ ਨੇ ਸਟੇਜ ਤੇ ਗਾ ਕੇ ਪੈਸੇ ਕਮਾਏ ਹਨ। ਅਖੀਰ ਬੀਮਾਰੀ ਤੇ ਗ਼ਰੀਬੀ ਹੱਥੋਂ ਤੰਗ ਆ ਕੇ ਨੰਦ ਲਾਲ 'ਨੂਰਪੁਰੀ' ਨੇ ੧੩ ਮਈ ੧੯੬੬ ਈ: ਨੂੰ ਬੇਭਾਗੀ ਰਾਤ ਸਮੇਂ ਆਪਣੇ ਘਰ ਲਾਗਲੇ ਖੂਹ ਵਿਚ ਇਸ ਦੁਖੀ ਜੀਵਨ ਤੋਂ ਸਦਾ ਲਈ ਛੁਟਕਾਰਾ ਪਾ ਲਿਆ।

—ਸੁਦਰਸ਼ਨ ਨੂਰਪੁਰੀ

# ਹਿੰਦ ਦੀ ਤਲਵਾਰ

—ਨੰਦ ਲਾਲ ਨੂਰਪੁਰੀ

ਵੇਖਿਆ ਸ਼ਾਹੀ ਕਿਲਾ ਪੰਜਾਬ ਦੇ ਲਾਹੌਰ ਦਾ,
ਖੂਨ ਜਿਥੋਂ ਉਛਲਦਾ ਸੀ ਗੁਜ਼ਰੇ ਹੋਏ ਦੌਰ ਦਾ ।
ਵੇਖ ਲਈ ਬਹਾਦਰੀ ਇਨਸਾਫ਼ ਦੇ ਦਰਬਾਰ ਦੀ,
ਲਟਕਦੇ ਜਿੱਥੇ ਕਦਾਈਂ ਬੇਗਮਾਂ ਦੇ ਹਾਰ ਸੀ ।
ਵੇਖੀਆਂ ਉਹ ਡਿਓਢੀਆਂ ਜਿਨ੍ਹਾਂ ਦੇ ਹੇਠੋਂ ਦੀ ਕਦੀ
ਹਾਥੀਆਂ ਤੇ ਸ਼ਹਿਨਸ਼ਾਹਾਂ ਦੀ ਸਵਾਰੀ ਨਿਕਲਦੀ ।
ਫ਼ਰਸ਼ ਉਤੇ ਪੈਰ ਸਨ ਲੱਗੇ ਹੋਏ ਉਸ ਨਾਜ਼ ਦੇ,
ਤਾਰ ਜਿਸਦੀ ਜ਼ੁਲਫ਼ ਦੀ ਗਾਉਂਦੀ ਸੀ ਨਗਮੇ ਰਾਜ ਦੇ ।

ਕੰਧ ਦੇ ਵਿਚ ਛੇਕ ਸੀ ਤੇ ਹਰਕਤਾਂ ਦੇ ਦਾਗ਼ ਸੀ,
ਹਿੰਦ ਦੀ ਕਿਸਮਤ ਦੇ ਫੁੱਲ ਦੇ ਉਜੜੇ ਹੋਏ ਬਾਗ਼ ਸੀ ।
ਡਿੱਠੇ ਇਕ ਕਮਰੇ ਦੇ ਵਿਚ ਕੁਝ ਜੰਗ ਦੇ ਹਥਿਆਰ ਸੀ,
ਕੋਲ ਇਕ ਪਈ ਲਟਕਦੀ ਸਹਮੀ ਹੋਈ ਤਲਵਾਰ ਸੀ ।
ਇਹ ਕੋਈ ਹੋਣੀ ਏ, ਕਾਲੀ ਸੱਪਣੀ ਮਾਰੀ ਹੋਈ
ਜਾਂ ਕਿਸੇ ਆਜ਼ਾਦ ਦਿਲ ਦੀ ਲਹਰ ਇਹ ਠਾਰੀ ਹੋਈ ।
ਜਾਂ ਕੋਈ ਇਹ ਆਖ਼ਰੀ ਖਾਹਿਸ਼ ਏ ਔਰੰਗਜ਼ੇਬ ਦੀ
ਜਾਂ ਕੋਈ ਟੁੱਟੀ ਕੜੀ ਮੁਮਤਾਜ਼ ਦੀ ਪਾਜ਼ੇਬ ਦੀ ।
ਦਾਗ਼ ਉਸ ਦੀ ਮੁੱਠ ਤੇ ਪਰਤਾਪ ਦੇ ਸੀ ਹੱਥ ਦਾ
ਵਿੰਗ ਉਸ ਦਾ ਜਾਪਦਾ ਸੀ, ਪਦਮਨੀ ਦੀ ਨੱਥ ਦਾ ।
ਜਾਂ ਇਹ ਅਕਬਰ ਰਾਜਪੂਤੀ ਪਿਆਰ ਦੀ ਕੋਈ ਲੁੱਛ ਏ
ਜਾਂ ਪੰਜਾਬੀ ਸ਼ੇਰ ਇਹ ਰਣਜੀਤ ਸਿੰਘ ਦੀ ਮੁੱਛ ਏ ।
ਕੌਣ ਵੇਂ ਤੂੰ ਗੋਰੀਏ, ਪਰੀਏ ਨੀ, ਕਿਲਨੇ, ਨਾਰੀਏ
ਕੀ ਕਿਸੇ ਬੇਗ਼ਮ ਦੇ ਅੱਥਰੂ ਦੀ ਤੂੰ ਛਾਂ ਏ ਪਿਆਰੀਏ ?
ਨਾ ਹੈ ਤਨ ਤੇ ਕਪੜਾ, ਬੁਰਕਾ ਨਾ ਪਰਦਾ ਖੋਲ ਏ
ਏਸ ਤੇਰੇ ਸੰਗ ਦਾ ਵਜਿਆ ਇਹ ਘਰ ਘਰ ਢੋਲ ਏ ।
ਬੁਲ੍ਹੀਆਂ ਦੇ ਵਿਚ ਤੇਰੇ ਚੁੱਪ ਕਿਉਂ ਅਟਕੀ ਹੋਈ
ਕਮਰ ਹੈ ਕੀ ਸ਼ਾਹਪਰੀ ਦੀ ਟੁੱਟ ਕੇ ਲਟਕੀ ਹੋਈ ?

ਕੀ ਤੂੰ ਉਹ ਕਾਨੀ ਨਹੀਂ ਜਹਾਂਗੀਰ ਦੇ ਦਰਬਾਰ ਦੀ
ਪਰੀ ਬਣ ਪਿਆਲੀ ਦੇ ਵਿਚ ਜੋ ਸੈਨਤਾਂ ਸੀ ਮਾਰਦੀ ?
ਕੀ ਤੂੰ ਉਹ ਸ਼ਰਮ ਨਹੀਂ ਗ਼ੈਰਤ-ਭਰੀ ਕੋਈ ਅੱਖ ਦੀ
ਤਾਜ ਸੀ ਜਿਹੜੀ ਗ਼ੁਲਾਮਾਂ ਦੇ ਸਿਰਾਂ ਤੇ ਰੱਖਦੀ ?

ਉਛਲ ਕੇ ਤਲਵਾਰ ਕਹਿੰਦੀ, "ਸੁਣ ਬੁਲਾਵਣ ਵਾਲਿਆ
ਦੂਸਰੇ ਦੇ ਮੋਢੇ ਤੇ ਧਰ ਕੇ ਚਲਾਵਣ ਵਾਲਿਆ ।
ਜੇ ਤੂੰ ਹਿੰਦੁਸਤਾਨ ਦਾ ਹਿੰਦੂ ਏਂ ਏਥੋਂ ਦੂਰ ਹੋ,
ਜੇ ਕੋਈ ਤੂੰ ਮੁਸਲਮਾਂ ਏਂ, ਭੱਜ ਜਾ ਕਾਫ਼ੂਰ ਹੋ ।
ਜੇ ਕੋਈ ਤੂੰ ਸਿੱਖ ਵੇਂ ਤੁਰ ਜਾਹ ਨਾ ਇਥੇ ਨਜ਼ਰ ਆ
ਰਹਣ ਦੇ ਨੰਗੀ ਧੜੰਗੀ, ਮੇਰੇ ਤੇ ਨਾ ਪਰਦੇ ਪਾ ।
ਤੇਰੇ ਤੁੱਰੇ ਤੇ ਅਜੇ ਆਕੜ ਹੈ ਕਿਹੜੇ ਨਾਜ਼ ਦੀ ?
ਤੇਰੇ ਮੰਦਰ ਵਿਚ ਅਜੇ ਹੈ ਆਰਤੀ ਕਿਸ ਸਾਜ਼ ਦੀ ?
ਤੇਰੀ ਪੱਗ ਦੇ ਦਾਗ਼ ਜੋ ਤੈਨੂੰ ਨਜ਼ਰ ਆਉਂਦੇ ਨਹੀਂ,
ਗੀਤ ਆਜ਼ਾਦੀ ਦੇ ਤੇਰੇ ਦਿਲਰੁਬਾ ਗਾਉਂਦੇ ਨਹੀਂ ।
ਫੇਰ ਮੈਨੂੰ ਜਾਣ ਕੇ ਤੂੰ ਕਿਉਂ ਸਤਾਉਣਾ ਏਂ ਪਇਆ ?
ਏਸ ਸੁੱਤੀ ਨਾਗਣੀ ਨੂੰ ਕਿਉਂ ਜਗਾਉਣਾ ਏਂ ਪਇਆ ?"

"ਫੜ ਕੇ ਮੈਨੂੰ ਹੱਥ ਵਿਚ ਭਾਈਆਂ ਨੂੰ ਮਾਰਨ ਵਾਲਿਆ,
ਖੂਨ ਪੀ ਕੇ ਮਾਂਉਂ ਦਾ, ਵੇ ਹਿੱਕ ਠਾਰਨ ਵਾਲਿਆ ।
ਕੀ ਭਰੋਸਾ ਰਹਿ ਗਇਆ ਹੈ ਮੈਨੂੰ ਤੇਰੇ ਯਤਨ ਦਾ
ਅੱਜ ਤਾਈਂ ਕੀ ਬਣਾਇਆ ਹੈ ਤੂੰ ਅਪਣੇ ਵਤਨ ਦਾ ?
ਮਸਜਦਾਂ ਦੀ ਬਾਂਗ ਹੈ ਕੰਨ ਤੇਰੇ ਪਾੜਦੀ
ਹਵਨ ਦੀ ਇਹ ਲਾਟ ਕਿਉਂ ਸੀਨਾ ਏ ਤੇਰਾ ਸਾੜਦੀ ?
ਹੱਥ ਮੈਨੂੰ ਪਾਈਂ ਨਾ, ਤੇਰਾ ਗੁਨਾਹ ਕੋਈ ਮਾਫ ਨਹੀਂ
ਹੱਥ ਮੈਨੂੰ ਲਾਈਂ ਨਾ, ਤੇਰਾ ਤਾਂ ਹਿਰਦਾ ਸਾਫ ਨਹੀਂ ।
ਮੇਰਾ ਕੋਈ ਆਜ਼ਾਦ ਬਾਂਕਾ, ਸ਼ਹਨਸ਼ਾਹ ਜਦ ਆਏਗਾ
ਮੇਰੀ ਜਵਾਨੀ, ਜ਼ੋਰ ਦੀ ਆ ਕੇ ਕਦਰ ਉਹ ਪਾਏਗਾ ।
ਗੁਰੂਆਂ ਤੇ ਪੀਰਾਂ ਨੇ ਵੀ ਕੁਝ ਸੋਚਿਆ ਨਾ ਲੱਖਿਆ
ਮੰਦਰਾਂ ਤੇ ਮਸਜਦਾਂ ਦਾ ਦਰ ਨਾ ਸਾਂਝਾ ਰਖਿਆ ।
ਕੀ ਏਂ ਪੁੱਛਦਾ "ਨੂਰਪੁਰੀਆ" ਕੌਣ ਕੋਈ ਨਾਰ ਹਾਂ
ਰਾਣੀ ਜਿੰਦਾਂ ਤੋਂ ਖੁਸੀ ਹੋਈ, ਹਿੰਦ ਦੀ ਤਲਵਾਰ ਹਾਂ ।

# ਸਿਰਨਾਵੇਂ

—ਡੀ. ਆਰ. ਧਵਨ

ਇਕੋ ਬਹਿਰ ਵਿਚ, ਇਕੋ ਕਾਫੀਆ ਰਦੀਫ ਵਿਚ ਗ਼ਜ਼ਲ ਦੇ ੫੦੦ ਸ਼ੇਅਰ ਕਹਿ ਜਾਣੇ ਕਮਾਲ ਦੇ ਸ਼ਬਦ ਅਧਿਕਾਰ ਦਾ ਪਰਮਾਣ ਹੈ। ਡੀ. ਆਰ. ਧਵਨ ਦੀ ਇਸ ਲੰਮੀ ਘਾਲਣਾ ਵਿਚੋਂ ਕੁਝ ਨਮੂਨੇ ਇਥੇ ਪੇਸ਼ ਹਨ। —ਸੰਪਾਦਕ

ਅੱਖੀਆਂ ਨੇ ਅੱਖੀਆਂ ਤੋਂ ਪੁਛੇ, ਅੱਖੀਆਂ ਦੇ ਸਿਰਨਾਵੇਂ।
ਪਲਕਾਂ ਨੇ ਸ਼ਰਮਾ ਕੇ ਦੱਸੇ ਸੱਧਰਾਂ ਦੇ ਸਿਰਨਾਵੇਂ।

ਰੋਜ਼ ਨਵਾਂ ਦਿਨ ਨਾਲ ਲਿਆਵੇਂ, ਹੰਝੂਆਂ ਦੇ ਸਿਰਨਾਵੇਂ,
ਪਰ ਦਿਲ ਰੋਜ਼ ਉਡੀਕੇ ਵਿਛੜੇ ਮਿੱਤਰਾਂ ਦੇ ਸਿਰਨਾਵੇਂ।

ਦਿਲ ਦੇ ਅਰਮਾਨਾਂ ਨੂੰ ਕਿੰਨੀ ਦੇਰ ਲਕੋ ਰਖੋਗੇ,
ਚਿਹਰਿਆਂ ਤੋਂ ਹੀ ਮਿਲ ਜਾਂਦੇ ਨੇ ਰੂਹਾਂ ਦੇ ਸਿਰਨਾਵੇਂ।

ਬਚਪਨ ਵੇਲੇ ਰੇਤਾ ਦੇ ਘਰ ਆਪਾਂ ਰੋਜ਼ ਬਣਾਏ,
ਹੁਣ ਚੇਤੇ ਆਉਂਦੇ ਨੇ ਉਹਨਾਂ ਮਹਿਲਾਂ ਦੇ ਸਿਰਨਾਵੇਂ।

ਉੱਚੇ ਪਰਬਤ ਵਿਚ ਪਗਡੰਡੀਆਂ ਵਰਗੀਆਂ ਤੇਰੀਆਂ ਜ਼ੁਲਫ਼ਾਂ,
ਮੁੜ-ਮੁੜ ਯਾਦ ਕਰਾਵਣ ਵਿਸਰੇ ਥਾਵਾਂ ਦੇ ਸਿਰਨਾਵੇਂ।

ਭੁੱਲੀ ਵਿਸਰੀ ਯਾਦ ਪੁਰਾਣੀ ਸ਼ਾਮ ਢਲੇ ਜਦ ਆਵੇ,
ਸੀਨੇ ਤੇ ਲਿਖ ਦੇਵੇ ਭੁੱਲੀਆਂ ਗੱਲਾਂ ਦੇ ਸਿਰਨਾਵੇਂ।

ਸੌ-ਸੌ ਵਾਰ ਦਬਾਈ ਰੱਖਾਂ ਪੇਸ਼ ਨਾ ਜਾਵੇ ਕੋਈ,
ਮੁੜ-ਮੁੜ ਪੀੜਾਂ ਦੱਸਣ ਮੈਨੂੰ ਜ਼ਖਮਾਂ ਦੇ ਸਿਰਨਾਵੇਂ।

—●—

ਵੇਖ ਸਮੇਂ ਦੀ ਹਿੱਕ ਉਪਰ ਹਰ ਪੰਨੇ ਤੇ ਅੰਕਿਤ ਨੇ,
ਸਰਮੱਦਾਂ-ਸੁਕਰਾਤਾਂ ਤੇ ਸਿਰਲੱਥਾਂ ਦੇ ਸਿਰਨਾਵੇਂ।

ਸੱਚ ਦੀ ਕੁੱਖੋਂ ਜੰਮਣ ਜਿਹੜੇ ਨੇਰ੍ਹ ਨਹੀਂ ਜਰ ਸਕਦੇ,
ਸਿਰ ਦੇ ਕੇ ਮੁੱਲ ਲੈ ਲੈਂਦੇ ਰੌਸ਼ਨੀਆਂ ਦੇ ਸਿਰਨਾਵੇਂ।

ਕਾਲਖ ਦੀ ਛਾਤੀ ਤੇ ਜਿਹੜੇ ਲਿਖ ਦੇਂਦੇ ਨੇ ਚਾਨਣ,
ਸਦੀਆਂ ਚੇਤੇ ਰਹਿੰਦੇ ਓਹਨਾਂ ਕਲਮਾਂ ਦੇ ਸਿਰਨਾਵੇਂ।

ਕਾਲੀ ਰਾਤੇ ਚੁੱਪ ਦੀ ਬੁੱਕਲ ਵਿਚ ਰਹਿੰਦੇ ਨੇ ਜਿਹੜੇ,
ਵਕਤ ਉਨ੍ਹਾਂ ਦੇ ਮੱਥੇ ਲਿਖਦੇ ਦੁਖਾਂ ਦੇ ਸਿਰਨਾਵੇਂ।

ਓ! ਨੇਰ੍ਹੇ ਵਿਚ ਭਟਕਣ ਵਾਲਿਓ ਏਨਾ ਚੇਤਾ ਰੱਖੋ,
ਕੋਈ ਯਾਦ ਨਹੀਂ ਰਖਦਾ ਡਰਪੋਕਾਂ ਦੇ ਸਿਰਨਾਵੇਂ।

ਪਹਿਲਾ ਪਹਿਰ ਹਨੇਰੇ ਦਾ ਹੈ, ਦੂਜੇ ਪਹਿਰ ਸਵੇਰਾ,
ਓ! ਰਾਹੀਆ! ਮੁੱਠੀ ਵਿਚ ਰੱਖੀਂ ਕਿਰਨਾਂ ਦੇ ਸਿਰਨਾਵੇਂ।

ਸ਼ੀਸ਼ੇ ਦੇ ਜੰਗਲ ਵਿਚ ਸਭ ਨੇ ਕੱਚ ਦੇ ਵਸਤਰ ਪਾਏ,
ਫਿਰ ਵੀ ਸਾਰੇ ਪੁਛਦੇ ਫਿਰਦੇ ਪੱਥਰਾਂ ਦੇ ਸਿਰਨਾਵੇਂ।

—●—

ਛੇਕ ਦਿਲਾਂ ਵਿਚ ਕਰ ਜਾਵਣ ਜੋ ਬੀਤੇ ਪਲ ਉਮਰਾਂ ਦੇ,
ਬਣ ਜਾਵਣ ਇਤਿਹਾਸ ਉਨ੍ਹਾਂ ਹੀ ਘੜੀਆਂ ਦੇ ਸਿਰਨਾਵੇਂ।

ਦਿਨ ਚੜ੍ਹਦੇ ਬਣ ਜਾਣ ਮਸੀਹੇ, ਰਾਤ ਪਈ ਤੇ ਕਾਤਿਲ,
ਸਹਿਮੇ ਲੋਕ ਨਾ ਦੱਸਣ ਐਸੇ ਲੋਕਾਂ ਦੇ ਸਿਰਨਾਵੇਂ।

ਅੰਮ੍ਰਿਤ ਵੇਲੇ ਉੱਠੜ-ਵਾਹੇ ਉਠ ਕੇ ਸੋਗੀ ਮਾਵਾਂ,
ਪੁੱਛ ਰਹੀਆਂ ਨੇ ਰੋਜ਼ ਗੁਆਚੇ ਪੁੱਤਰਾਂ ਦੇ ਸਿਰਨਾਵੇਂ।

ਐਸੇ ਲੋਕਾਂ ਨੂੰ ਕੀ ਕਹੀਏ ਭੁੱਲ ਜਾਂਦੇ ਨੇ ਜਿਹੜੇ,
ਅਪਣੀ ਧਰਤੀ ਉੱਤੇ ਚੁੰਨੀਆਂ-ਪੱਗਾਂ ਦੇ ਸਿਰਨਾਵੇਂ।

ਪਿਆਰ-ਧਰਮ-ਇਖ਼ਲਾਕ-ਜ਼ਮੀਰਾਂ, ਸਭ ਗਹਿਣੇ ਕਰ ਛੱਡੀਆਂ,
ਹਰ ਬੰਦੇ ਨੂੰ ਯਾਦ ਰਹੇ ਬਸ ਨੋਟਾਂ ਦੇ ਸਿਰਨਾਵੇਂ।

ਅਦਬੀ ਲੋਕ ਅਬਾਦਿਤ ਭੁੱਲੇ, ਪੰਡਤ ਭੁੱਲੇ ਪੂਜਾ,
ਭਾਈ ਔਰ ਮੁਲਾਣੇ ਦੱਸਣ ਮਜ਼੍ਹਬਾਂ ਦੇ ਸਿਰਨਾਵੇਂ।

ਲੱਭ ਸਕਦੇਂ ਤਾਂ ਲੱਭ ਇਕ ਧਰਤੀ, ਇਕ ਬੰਦਾ, ਇਕ ਬੋਲੀ,
ਵਰਨਾ ਐਵੇਂ ਨਾ ਚੁੱਕੀ ਫਿਰ ਮੁਲਕਾਂ ਦੇ ਸਿਰਨਾਵੇਂ।

—●—

## ਗ਼ ਜ਼ ਲ

—ਸੁਰਿੰਦਰ ਸੋਹਲ

ਭਾਵੇਂ ਹੱਥ ਵਿਚ ਟਾਰਚ ਲੈ ਕੇ,
ਰਾਹੀ ਤੁਰਿਆ ਜਾਂਦਾ ਹੈ।
ਪਰ ਮਨ ਦੇ ਨ੍ਹੇਰੇ ਵਿਚ ਘਿਰਿਆ
ਥਾਂ ਥਾਂ ਠੋਕਰ ਖਾਂਦਾ ਹੈ।

ਸਾਨੂੰ ਲੂਹਣ ਦੀ ਸਾਜ਼ਿਸ਼ ਕਰਦਾ
ਰਹਿੰਦਾ ਪਾਣੀ ਨਦੀਆਂ ਦਾ
ਗੀਤਾ 'ਤੇ ਹੱਥ ਰੱਖਣ ਮਗਰੋਂ
ਇਹ ਕਹਿਣਾ ਲਾਟਾਂ ਦਾ ਹੈ।

"ਸੁਪਨੇ ਵਿਚ ਮੈਂ 'ਅੰਬ' ਵੇਖੇ"
ਉਹ ਖ਼ਤ ਵਿਚ ਲਿਖਦੀ ਹੈ ਲੇਕਿਨ
ਪਰਦੇਸੀ ਦੇ ਖ਼ਤ ਵਿਚ ਝੋਰਾ
ਬੈ ਹੋਏ ਖੇਤਾਂ ਦਾ ਹੈ।

ਚੁੱਲ੍ਹਿਆਂ, ਭੱਠੀਆਂ, ਤੰਦੂਰਾਂ 'ਤੇ
ਅੱਜ ਕਲ ਇਹ ਗੱਲ ਧੁਖਦੀ ਹੈ।
ਵੱਡੇ ਤੜਕੇ ਖਾਰੇ ਖੂਹ 'ਤੇ
ਸੂਰਜ ਨ੍ਹਾਵ੍ਹਣ ਜਾਂਦਾ ਹੈ।

ਤਰਸੇ ਹਾਂ ਇਕ ਬੂੰਦ ਲਈ
ਤੇ ਧੁੱਪਾਂ ਵਿਚ ਵੀ ਝੁਲਸੇ ਹਾਂ,
ਸਾਡੇ ਗੀਤਾਂ ਦੇ ਵਿਚ ਚਰਚਾ
ਉਂਝ ਭਾਵੇਂ ਬੱਦਲਾਂ ਦਾ ਹੈ।

ਯਾਦਾਂ ਦੀ ਝਾਂਜਰ ਛਣਕਾਕੇ
ਫਿੱਕ ਪਾਈਂ ਨਾ ਸਾਡੇ ਵਿਚ,
ਖੰਡਰ ਤੇ ਖ਼ਾਮੋਸ਼ੀ ਦਾ
ਰਿਸ਼ਤਾ ਜਨਮਾਂ ਜਨਮਾਂ ਦਾ ਹੈ।

ਮੈਂ ਤਾਂ ਥਿਰ ਹਾਂ ਵਾਅਦੇ 'ਤੇ
ਤੈਨੂੰ ਹੀ ਫਿਰਦਾ ਲਗਦਾ ਹਾਂ,
ਜਿਉਂ ਤੁਰਦੇ ਤਾਂ ਬੱਦਲ ਨੇ
ਲਗਦਾ ਚੰਨ ਤੁਰਿਆ ਜਾਂਦਾ ਹੈ।

ਪਿੰਡ ਤੇ ਡਾਕ: ਸੰਗਲ ਸੋਹਲ (ਜਲੰਧਰ)

---

## ਮੁਲ ਪਊ ਜੀਂਦਿਆਂ ਜਦ ਤੂੰ ਮਰ ਜਾਏਂਗਾ

—ਅਜਾਇਬ ਸਿੰਘ

ਪਹਿਲਾਂ ਖਾਲੀ ਤੂੰ ਹੈ ਫੇਰ ਭਰ ਜਾਏਂਗਾ
ਪਹਿਲਾਂ ਡੁਬ ਤੇ ਸਹੀ ਫੇਰ ਭਰ ਜਾਏਂਗਾ

ਜੰਗਲੀਂ ਤੀਰਥੀਂ ਕੀ ਭੱਟਕਦਾ ਫਿਰੇਂ
ਯਾਰ ਉਦੋਂ ਮਿਲੂ ਜਦ ਤੂੰ ਘਰ ਜਾਏਂਗਾ

ਫੇਰ ਸਮਝਾਂਗੇ ਦਿਲ ਤੇਰਾ ਪੱਥਰ ਨਹੀਂ
ਦੁਖ ਬਿਗਾਨੇ ਦਾ ਤਕ ਸਦ ਤੂੰ ਠਰ ਜਾਏਂਗਾ

ਤੇਰੇ ਜੀਵਨ ਨਿਕੰਮੇ ਦਾ ਮੁਲ ਕੀ ਪਵੇ
ਮੁਲ ਪਊ ਜੀਂਦਿਆਂ ਜਦ ਤੂੰ ਮਰ ਜਾਏਂਗਾ

ਉਦੋਂ ਸਮਝਾਂਗੇ ਆਪਾ ਹੈ ਤੂੰ ਜਿਤਿਆ
ਬੁਰਾ ਬੋਲ ਭੀ ਜਦ ਤੂੰ ਜਰ ਜਾਏਂਗਾ

ਏਸ ਦੁਨੀਆਂ ਨੇ ਕਦ ਹੈ ਕੋਈ ਬਖਸ਼ਿਆ
ਇਸ ਦੇ ਕਿਥੋਂ ਤਲਕ ਤੂੰ ਮਗਰ ਜਾਏਂਗਾ

ਯਾਦ ਤੈਨੂੰ ਕਰਨਗੇ ਉਦੋਂ ਸਭ
ਕੋਈ ਨੇਕੀ ਦਾ ਕੰਮ ਜਦ ਤੂੰ ਕਰ ਜਾਏਂਗਾ।

ਅਸੀਸ, ਦੀ ਮਾਲ
ਕਪੂਰਥਲਾ

# ਲੰਮੀ ਕਹਾਣੀ ਦੇ ਹਵਾਲੇ ਨਾਲ

**—ਵਰਿਆਮ ਸਿੰਘ ਸੰਧੂ**

'ਵਰਿਆਮ' ਵਿਚ ਪੰਜਾਬੀ ਦੀਆਂ ਸ੍ਰੇਸ਼ਠ ਕਹਾਣੀਆਂ ਪ੍ਰਕਾਸ਼ਿਤ ਕਰਨ ਦੀ ਲੜੀ ਅਧੀਨ ਇਸ ਵਾਰ ਸੰਤ ਸਿੰਘ ਸੇਖੋਂ ਦੀਆਂ ਆਮ ਤੌਰ ਤੇ ਪ੍ਰਸਿਧ ਅਤੇ ਪ੍ਰਵਾਨਿਤ ਕਹਾਣੀਆਂ ਨੂੰ ਛਡ ਕੇ ਉਚੇਚੇ ਤੌਰ 'ਤੇ ਉਸ ਦੀ 'ਲੰਮੀ ਕਹਾਣੀ' 'ਜੱਗ ਤੇ ਜਿਊਣਾ ਕੂੜ ਉਨ੍ਹਾਂ ਦਾ' ਛਾਪਣ ਦਾ ਇਕ ਖਾਸ ਮਕਸਦ ਸੀ। ਬਾਕੀ ਸਾਰਾ ਪਰਚਾ ਕਈ ਦਿਨਾਂ ਦਾ ਕੰਪੋਜ਼ ਹੋਇਆ ਪਿਆ ਸੀ ਤੇ ਇਸ ਕਹਾਣੀ ਸੰਬੰਧੀ ਮੇਰੀ ਟਿੱਪਣੀ ਦੀ ਇੰਤਜ਼ਾਰ ਵਿਚ ਸੀ। ਕੁਝ ਘਰੇਲੂ ਮਜਬੂਰੀ ਕਾਰਨ ਮੈਂ ਟਿੱਪਣੀ ਲਿਖਣੀ ਅੱਗੇ ਪਾਈ ਜਾ ਰਿਹਾ ਸਾਂ ਕਿ ਨਜ਼ਰ 'ਨਵਾਂ ਜ਼ਮਾਨਾ' ਵਿਚ ਛਪਦੇ ਬਲਦੇਵ ਧਾਲੀਵਾਲ ਦੇ ਕਾਲਮ 'ਅਦਬਨਾਮਾ' ਤੇ ਜਾ ਪਈ ਤੇ ਉਸਨੇ ਮੈਨੂੰ ਆਪਣੀ ਗੱਲ ਕਹਿਣ ਲਈ ਰਾਹ ਪੱਧਰਾ ਕਰ ਦਿਤਾ। ਆਪਣੇ ਕਾਲਮ ਵਿਚ ਬਲਦੇਵ ਨੇ ਲੰਮੀ ਕਹਾਣੀ ਦੇ ਹਵਾਲੇ ਨਾਲ ਗੱਲ ਕਰਦਿਆ ਅਤਰਜੀਤ ਦੀ ਚਿੱਠੀ ਦਾ ਜ਼ਿਕਰ ਕੀਤਾ ਹੈ ਜਿਸ ਜਿਸ ਵਿਚ ਅਤਰਜੀਤ ਨੇ ਇਹ ਦਾਅਵਾ ਪੇਸ਼ ਕੀਤਾ ਹੈ ਕਿ ਅਸਲ ਵਿਚ ਜੇ ਲੰਮੀ ਕਹਾਣੀ ਦਾ 'ਮੋਢੀ' ਕਿਹਾ ਜਾ ਸਕਦਾ ਹੈ ਤਾਂ ਉਹ ਬੂਟਾ ਰਾਮ ਜਾਂ ਅਤਰਜੀਤ ਨੂੰ ਕਹਿਣਾ ਚਾਹੀਦਾ ਹੈ, ਵਰਿਆਮ ਸਿੰਘ ਸੰਧੂ ਨੂੰ ਹਰਗਿਜ਼ ਨਹੀਂ।

ਇਸ ਪ੍ਰਸੰਗ ਵਿਚ ਬਲਦੇਵ ਧਾਲੀਵਾਲ ਨੇ ਤਾਂ ਬਣਦਾ ਉੱਤਰ ਦਿੱਤਾ ਹੀ ਹੈ, ਪਰ ਮੈਂ ਖੁਦ ਵੀ 'ਲੰਮੀ ਕਹਾਣੀ' ਦੀ ਗੱਲ ਤੋਰਨ ਲਈ ਹੀ ਸੇਖੋਂ ਦੀ ਇਸ ਕਹਾਣੀ ਨੂੰ ਚੁਣਿਆ ਸੀ। ਮੈਨੂੰ ਇਸ ਜ਼ਿਕਰ ਵਿਚ ਆਪਣਾ ਨਾਂ ਲੈਣਾ ਚੰਗਾ ਨਹੀਂ ਲੱਗਦਾ ਪਰ ਮੈਂ ਅਤਰਜੀਤ ਨਾਲ ਇਸ ਗਲੋਂ ਸਹਿਮਤ ਹਾਂ ਕਿ ਪਾਠਕਾਂ ਅਤੇ ਆਲੋਚਕਾਂ ਨੇ ਪੰਜਾਬੀ ਕਹਾਣੀ ਦੇ ਮੌਜੂਦਾ ਦੌਰ ਵਿਚ 'ਲੰਮੀ ਕਹਾਣੀ ਨੂੰ ਮੇਰੇ ਨਾਂ ਨਾਲ ਜੋੜ ਦਿਤਾ ਹੈ। ਜੇ ਆਲੋਚਕ ਜਾਂ ਪਾਠਕ ਅਤਰਜੀਤ ਜਾਂ ਕਿਸੇ ਹੋਰ ਨੂੰ ਪੰਜਾਬੀ 'ਲੰਮੀ' ਕਹਾਣੀ ਦਾ 'ਮੋਢੀ' ਮੰਨ ਲੈਣ ਤਾਂ ਮੈਨੂੰ ਕੋਈ ਉਜ਼ਰ ਨਹੀਂ ਹੋਣ ਲਗਾ। ਪਰ ਸੱਚਾਈ ਇਹ ਨਹੀਂ। "ਜੱਗ ਤੇ ਜਿਊਣਾ ਕੂੜ ਉਨ੍ਹਾਂ ਦਾ 'ਤੇ 'ਕੁਰਬਾਨੀ ਦਾ ਬੱਕਰਾ' ਜਿਹੀਆਂ ਲੰਮੀਆਂ ਕਹਾਣੀਆਂ ਲਿਖ ਕੇ ਸੇਖੋਂ ਨੇ ਲੰਮੀ ਕਹਾਣੀ ਦੀ ਪਿਰਤ ਬਹੁਤ ਬਹੁਤ ਪਹਿਲਾਂ ਹੀ ਪਾ ਦਿਤੀ ਸੀ। ਉਸ ਤੋਂ ਬਾਦ ਵੀ ਕਈ ਲੇਖਕਾਂ ਨੇ ਸਮੇਂ ਸਮੇਂ ਲੰਮੀਆਂ ਕਹਾਣੀਆਂ ਲਿਖੀਆਂ। 'ਸੰਕੇਤ' ਦਾ 'ਲੰਮੀ ਕਹਾਣੀ ਅੰਕ' ਇਸ ਦਾ ਗਵਾਹ ਹੈ। ਉਂਜ ਨਾਨਕ ਸਿੰਘ ਨੇ ਸੇਖੋਂ ਤੋਂ ਵੀ ਪਹਿਲਾਂ ਛੇਕੜਲੀ ਰਿਸ਼ਮ' ਜਿਹੀ ਲਗਪਗ ੭੦ ਪੰਨਿਆਂ ਤੇ ਫੈਲੀ ਲੰਮੀ ਕਹਾਣੀ ਲਿਖੀ ਸੀ। ਇਹ ਵੱਖਰੀ ਗੱਲ ਹੈ ਕਿ ਲੰਮੀ ਕਹਾਣੀ ਦੀ ਪਛਾਣ ਜੋ ਮੌਜੂਦਾ ਦੌਰ ਵਿਚ ਹੋਈ ਹੈ, ਉਹ ਪਹਿਲਾਂ ਨਹੀਂ ਹੋਈ। ਸ਼ਾਇਦ ਇਸ ਕਰਕੇ ਕਿ ਪਹਿਲੇ ਲੇਖਕਾਂ ਨੇ ਕੇਵਲ ਗਿਣਤੀ ਦੀਆਂ ਇੱਕਾ-ਦੁੱਕਾ ਹੀ ਲੰਮੀਆਂ ਕਹਾਣੀਆਂ ਲਿਖੀਆਂ. ਨਿੱਠ ਕੇ ਲਗਾਤਾਰ ਲੰਮੀ ਕਹਾਣੀ ਨਾਲ ਨਹੀਂ ਜੁੜ ਸਕੇ। ਅਸਲ ਵਿਚ ਮੈਂ ਇਹ ਕਹਾਣੀ ਚੁਣੀ ਹੀ ਇਸ ਕਰਕੇ ਸੀ ਕਿ ਮੇਰੇ ਵਰਗੇ ਕਿਸੇ ਨੂੰ 'ਮੋਢੀ' ਹੋਣ ਦਾ ਗੁਮਾਨ ਨਹੀਂ ਹੋਣਾ ਚਾਹੀਦਾ। ਸੇਖੋਂ ਜਿਥੇ ਆਧੁਨਿਕ ਨਿੱਕੀ ਪੰਜਾਬੀ ਕਹਾਣੀ ਦੇ ਮੋਢੀ ਹੀ ਲੰਮੀ ਕਹਾਣੀ ਦੇ ਮੋਢੀ ਵੀ ਹਨ। ਤੇ ਉਹਨਾਂ ਤੋਂ ਪਹਿਲਾਂ ਦੂਜੀਆਂ ਜ਼ਬਾਨਾਂ ਵਿਚ ਵੀ ਲੰਮੀ ਕਹਾਣੀ ਬਹੁਤ ਦੇਰ ਪਹਿਲਾਂ ਲਿਖੀ ਜਾ ਰਹੀ ਸੀ। ਸਾਡੀ 'ਲੰਮੀ ਕਹਾਣੀ' ਸੇਖੋਂ ਤੋਂ ਤੁਰ ਕੇ ਮੋਹਨ ਭੰਡਾਰੀ, ਅਤਰਜੀਤ, ਗੁਰਪਾਲ ਲਿੱਟ, ਲਾਲ ਸਿੰਘ, ਮੁਖਤਿਆਰ ਸਿੰਘ ਵਿਚੋਂ ਦੀ ਹੋ ਕੇ ਅਨੇਕਾਂ ਨਵੇਂ ਕਹਾਣੀਕਾਰਾਂ ਦੇ ਹੱਥਾਂ ਵਿਚ ਪਹੁੰਚ ਕੇ ਆਪਣੀ ਵਿਲੱਖਣ ਪਛਾਣ ਬਨਾਉਣ ਦੇ ਸਮਰਥ ਹੋ ਸਕੀ ਹੈ।

ਉਂਝ ਕੁਝ ਸਿਆਣੇ ਤਾਂ ਕਹਾਣੀ ਨੂੰ ਨਿੱਕੀ ਜਾਂ ਲੰਮੀ ਕਹਾਣੀ ਵਿਚ ਵੰਡਣਾ ਪਸੰਦ ਨਹੀਂ ਕਰਦੇ। ਉਹਨਾਂ ਅਨੁਸਾਰ ਕਹਾਣੀ ਨਾ 'ਲੰਮੀ' ਹੁੰਦੀ ਹੈ ਤੇ ਨਾ 'ਨਿੱਕੀ'। ਕਹਾਣੀ ਲਈ ਪਹਿਲੀ ਮੂਲ ਸ਼ਰਤ ਉਸ ਦਾ 'ਕਹਾਣੀ' ਹੋਣਾ ਹੈ। ਲਿਖਦੇ ਸਮੇਂ ਕਹਾਣੀ ਵਿਚ ਪੇਸ਼ ਕੀਤੀ ਜਾਣ ਵਾਲੀ ਵਸਤੂ ਤੇ ਹੀ ਕੇਂਦਰਿਤ ਰਹਿਣਾ ਚਾਹੀਦਾ ਹੈ। ਵਸਤੂ ਨੂੰ ਲੋੜੀਂਦੀਆਂ ਬਿਰਤਾਂਤਕ ਜੁਗਤਾਂ ਵਰਤਕੇ ਤਰਕ ਸੰਗਤ ਢੰਗ ਨਾਲ ਪੇਸ਼ ਕਰਨਾ ਲੇਖਕ ਦਾ ਮਕਸਦ ਹੋਣਾ ਚਾਹੀਦਾ ਹੈ, ਤਾਂ ਕਿ ਉਹ ਨਿਸ਼ਚਿਤ ਪ੍ਰਭਾਵ ਸਿਰਜ ਸਕੇ। ਅਜਿਹਾ ਕਰਦੇ ਸਮੇਂ ਉਸ ਲੇਖਕ ਸਾਹਮਣੇ ਕਹਾਣੀ ਦਾ ਆਕਾਰ ਮੁਖ ਨਿਸ਼ਾਨਾ ਨਹੀਂ ਹੋਣਾ ਚਾਹੀਦਾ ਅਤੇ ਨਾ ਹੀ ਉਸ ਨੂੰ ਘੱਟ ਵੱਧ ਸਫ਼ਿਆਂ ਦੇ ਵਰਤੇ ਜਾਣ ਦਾ ਫ਼ਿਕਰ ਹੋਣਾ ਚਾਹੀਦਾ ਹੈ। ਉਸ ਸਾਹਮਣੇ ਤਾਂ ਬੱਸ 'ਕਹਾਣੀ' ਹੋਣੀ ਚਾਹੀਦੀ ਹੈ। ਅਜਿਹੀ ਕਹਾਣੀ ਚਾਰ ਸਫ਼ਿਆਂ ਵਿਚ ਲਿਖੀ ਵੀ ਵਧੀਆ ਹੋਵੇਗੀ ਤੇ ਚਾਲੀ ਸਫ਼ਿਆਂ 'ਚ ਵੀ। ਪਰ ਸ਼ਰਤ ਹੈ ਕਿ ਚਾਰ ਸਫ਼ਿਆਂ 'ਚ ਲਿਖੀ ਜਾਣ ਵਾਲੀ ਕਹਾਣੀ ਨੂੰ ਸਾਢੇ ਚਾਰ ਸਫ਼ਿਆਂ ਵਿਚ ਨਹੀਂ ਲਿਖਿਆ ਜਾ ਸਕਦਾ

ਤੇ ਚਾਲੀ ਸਫ਼ਿਆਂ ਵਾਲੀ ਕਹਾਣੀ ਨੂੰ ਪੌਣੇ ਚਾਲੀ ਸਫ਼ਿਆਂ ਵਿਚ ਲਿਖਿਆਂ ਵੀ ਉਸ ਦਾ ਕੁਝ 'ਗਵਾਚ' ਜਾਵੇਗਾ। ਚੰਗੀ ਕਹਾਣੀ ਤਾਂ ਇਕ ਵਾਧੂ ਵਾਕ ਦਾ ਬੋਝ ਨਹੀਂ ਝੱਲ ਸਕਦੀ ਤੇ ਕਿਸੇ ਹੋਰ ਥਾਂ ਇਕ ਵਾਕ ਦਾ ਨਾ ਹੋਣਾ ਕਹਾਣੀ ਨੂੰ ਅਪੰਗ ਬਣਾ ਸਕਦਾ ਹੈ।

ਅੱਜ ਲੰਮੀ ਕਹਾਣੀ ਨੂੰ ਮਾਨਤਾ ਮਿਲਣ ਕਰਕੇ ਸਾਡੇ ਕੁਝ ਕਹਾਣੀਕਾਰ ਇਹ ਪਹਿਲੋਂ ਹੀ ਮਿੱਥ ਕੇ ਲਿਖਣ ਲਗ ਪਏ ਹਨ ਕਿ ਉਹ 'ਲੰਮੀ ਕਹਾਣੀ' ਲਿਖ ਰਹੇ ਹਨ। ਇੰਝ ਉਹ ਕਹਾਣੀ ਨੂੰ 'ਲੰਮਾ' ਕਰਨਾ ਸ਼ੁਰੂ ਕਰ ਦਿੰਦੇ ਹਨ। ਉਸ ਵਿਚ ਪਾਣੀ ਪਾਉਣਾ ਸ਼ੁਰੂ ਕਰ ਦਿੰਦੇ ਹਨ। ਇਸ ਤਰ੍ਹਾਂ ਉਹ 'ਲੰਮੀ' ਤਾਂ ਹੋ ਜਾਂਦੀ ਹੈ, ਪਰ ਕਹਾਣੀ ਨਹੀਂ ਰਹਿੰਦੀ।

ਮੁੱਕਦੀ ਗੱਲ ਤਾਂ ਇਹ ਹੈ ਕਿ ਉੱਤਮ ਕਹਾਣੀ, ਨਾ ਲੰਮੀ ਕਹਾਣੀ ਨੂੰ ਕਿਹਾ ਜਾ ਸਕਦਾ ਹੈ ਤੇ ਨਾ ਨਿੱਕੀ ਕਹਾਣੀ ਨੂੰ। 'ਉੱਤਮ' ਜਾਂ 'ਵੱਡੀ' ਕਹਾਣੀ ਲਿਖਣਾ ਵੱਡੀ ਪ੍ਰਤਿਭਾ ਦਾ ਹੀ ਕਮਾਲ ਹੁੰਦਾ ਹੈ। ਸੰਤ ਸਿੰਘ ਸੇਖੋਂ 'ਪ੍ਰੇਮੀ ਦੇ ਨਿਆਣੇ', 'ਹਲਵਾਹ', 'ਇਕ ਯੋਧੇ ਦਾ ਚਲਾਣਾ', 'ਮੀਂਹ ਜਾਵੇ ਹਨੇਰੀ ਜਾਵੇ' ਜਿਹੀਆਂ ਨਿੱਕੇ ਆਕਾਰ ਦੀਆਂ ਕਹਾਣੀਆਂ ਲਿਖ ਕੇ ਵੀ ਵੱਡਾ ਕਹਾਣੀਕਾਰ ਹੈ ਤੇ 'ਜੱਗ 'ਤੇ ਜਿਊਣਾ ਕੂੜ ਉਨ੍ਹਾਂ ਦਾ' ਜਿਹੀਆਂ ਲੰਮੀਆਂ ਕਹਾਣੀਆਂ ਲਿਖ ਕੇ ਵੀ ਵੱਡਾ ਕਹਾਣੀਕਾਰ ਇਸੇ ਕਰਕੇ ਹੈ ਕਿ ਉਹ ਉੱਚ-ਪ੍ਰਤਿਭਾ ਦਾ ਮਾਲਕ ਹੈ।

ਤੇ ਪੰਜਾਬੀ ਦੀ ਲੰਮੀ ਕਹਾਣੀ ਦੇ ਇਤਿਹਾਸ ਨੂੰ ਸਾਨੂੰ ਸੇਖੋਂ ਹੁਰਾਂ ਤੱਕ ਤਾਂ ਜ਼ਰੂਰ ਹੀ ਪੁੱਜਦਾ ਕਰਨਾ ਚਾਹੀਦਾ ਹੈ।

---

## ਗਾਥਾ ਲੰਮੀ ਕਹਾਣੀ ਦੀ

—ਬਲਦੇਵ ਸਿੰਘ ਧਾਲੀਵਾਲ

'ਸਿਰਜਣਾ' ਦੇ ਜਨਵਰੀ-ਮਾਰਚ ੯੫ ਅੰਕ ਵਿਚ ਅਤਰਜੀਤ ਦੀ ਕਹਾਣੀ 'ਸੇਜ ਸੁਖਾਲੀ ਕਾਮਨਿ' ਛਪੀ ਤਾਂ ਮੈਂ ਉਸ ਨੂੰ ਪ੍ਰਸ਼ੰਸਾਮਈ ਚਿੱਠੀ ਲਿਖੀ। ਚਿੱਠੀ 'ਚ ਸ਼ਾਇਦ ਭੁੱਲ-ਭੁਲੇਖੇ ਲੰਮੀ ਕਹਾਣੀ ਦਾ ਵੀ ਹਵਾਲਾ ਆ ਗਿਆ। ਅਤਰਜੀਤ ਨੇ ਉੱਤਰ ਵਿਚ ਇਹ ਗਿਲਾ ਕੀਤਾ ਕਿ "ਅਸੀਂ ਪੱਖਪਾਤੀ ਹੋ ਕੇ ਕਿਸੇ ਇਕ ਵਿਅਕਤੀ ਵਿਸ਼ੇਸ਼ (ਵਰਿਆਮ ਸੰਧੂ) ਨੂੰ ਉਭਾਰਨ ਦੇ ਆਹਰ ਵਿਚ ਲੱਗੇ ਹੋਏ ਹਾਂ।" ਉਨ੍ਹਾਂ ਅਨੁਸਾਰ "ਪੰਜਾਬੀ ਵਿਚ ਲੰਮੀ ਕਹਾਣੀ ਦਾ ਮੋਢੀ ਕਹਾਣੀਕਾਰ ਬੂਟਾ ਰਾਮ, ਫਿਰ ਅਤਰਜੀਤ ਅਤੇ ਬਾਅਦ ਵਿਚ ਵਰਿਆਮ ਸੰਧੂ ਦਾ ਸਥਾਨ ਹੈ। ਮੈਂ ਇਹ ਮੰਨ ਕੇ ਤੁਰਦਾ ਹਾਂ ਕਿ ਸਾਡੇ ਸਾਰਿਆਂ ਨਾਲੋਂ ਸੰਧੂ ਅੱਗੇ ਲੰਘ ਗਿਆ ਤੇ ਉਹ ਅੱਜ ਸਾਡਾ ਸਿਰਮੌਰ ਕਹਾਣੀਕਾਰ ਹੈ। ਮੋਢੀ ਨਹੀਂ, ਹਰਗਿਜ਼ ਨਹੀਂ। ਖੋਜ ਦੀ ਜ਼ਰੂਰਤ ਹੈ। ਮੈਂ ਸਹਾਇਤਾ ਕਰ ਸਕਦਾ ਹਾਂ।"

ਅਤਰਜੀਤ ਜਿਹੇ ਸਮਰੱਥ ਕਹਾਣੀਕਾਰਾਂ ਨੂੰ ਵੀ ਪਤਾ ਨਹੀਂ ਕਿਉਂ ਇਹ ਧੁੜਕੂ ਲਗਿਆ ਹੋਇਆ ਹੈ ਕਿ ਵਰਿਆਮ ਸੰਧੂ ਦੇ ਨਾਂਅ ਨਾਲ ਲੰਮੀ ਕਹਾਣੀ ਜੁੜਨ ਕਰਕੇ ਸ਼ਾਇਦ ਉਸ ਦੀ ਵਾਹ-ਵਾਹ ਹੋ ਰਹੀ ਹੈ। ਜਦਕਿ ਅਸਲ ਗੱਲ ਇਹ ਹੈ ਕਿ ਲੰਮੀ ਕਹਾਣੀ ਆਪਣੇ ਆਪ ਵਿਚ ਕੋਈ ਸਫਲਤਾ ਦੀ ਗਰੰਟੀ ਨਹੀਂ ਬਣਦੀ। ਇਹ ਤਾਂ ਲੇਖਕ ਦੀ ਪ੍ਰਤਿਭਾ ਹੈ, ਜਿਸ ਨੇ ਉਸ ਦੀ ਨਿਭਾਅਕਾਰੀ ਵਿਚ ਮੁਹਾਰਤ ਪੈਦਾ ਕਰਨੀ ਹੁੰਦੀ ਹੈ। ਕੁਲਵੰਤ ਸਿੰਘ ਵਿਰਕ ਛੋਟੀਆਂ ਕਹਾਣੀਆਂ ਲਿਖ ਕੇ ਵੱਡਾ ਕਹਾਣੀਕਾਰ ਬਣਿਆ ਹੈ। ਸੰਧੂ ਨਾਲ ਲੰਮੀ ਕਹਾਣੀ ਇਸ ਕਰਕੇ ਜੁੜ ਗਈ ਕਿਉਂਕਿ ਉਸਨੇ ਜਟਿਲ ਯਥਾਰਥ ਦੀ ਪੇਸ਼ਕਾਰੀ ਲਈ ਲੰਮੀ ਕਹਾਣੀ ਦੀ ਸਫਲਤਾ-ਪੂਰਵਕ ਵਰਤੋਂ ਕੀਤੀ ਹੈ। ਨਿੱਕੇ-ਨਿੱਕੇ ਅਨੇਕਾਂ ਪ੍ਰਸੰਗਾਂ ਨੂੰ ਉਹ ਮੂਲ ਘਟਨਾ ਨਾਲ ਇਉਂ ਜੋੜਦਾ, ਬੀੜਦਾ ਹੈ ਕਿ ਉਹ ਪ੍ਰਸੰਗ ਘਟਨਾ ਦੇ ਬਹੁ-ਪਸਾਰਾਂ ਨੂੰ ਪੇਸ਼ ਕਰਨ ਵਾਲੇ ਹੋ ਨਿਬੜਦੇ ਹਨ। ਸੰਧੂ ਨੇ ਪੰਜਾਬੀ ਲੰਮੀ ਕਹਾਣੀ ਦੀਆਂ ਸੰਭਾਵਨਾਵਾਂ ਉਜਾਗਰ ਕੀਤੀਆਂ ਹਨ।

ਇਹ ਠੀਕ ਹੈ ਕਿ ਸੰਧੂ ਤੋਂ ਪਹਿਲਾਂ ਅਨੇਕਾਂ ਪੰਜਾਬੀ ਕਹਾਣੀਕਾਰਾਂ (ਪੱਛਮੀ ਕਹਾਣੀਕਾਰ ਛਡ ਵੀ ਦੇਈਏ ਤਾਂ) ਨੇ ਲੰਮੀ ਕਹਾਣੀ ਲਿਖੀ। ਪ੍ਰੋ: ਪਿਆਰਾ ਸਿੰਘ ਭੋਗਲ ਨੇ ਆਪਣੀ ਕਿਤਾਬ 'ਪ੍ਰਸਿੱਧ ਕਹਾਣੀਕਾਰ, ਵਿਚ ਇਕ ਛੋਟਾ ਜਿਹਾ ਲੇਖ ਵੀ 'ਲੰਮੀ ਕਹਾਣੀ' ਉਤੇ ਲਿਖਿਆ ਸੀ, ਜਿਸ ਵਿਚ ਉਸ ਨੇ ਸੰਧੂ ਤੋਂ ਪਹਿਲੇ ਪੰਜਾਬੀ ਕਹਾਣੀਕਾਰਾਂ ਦੀਆਂ ਅਨੇਕਾਂ ਲੰਮੀਆਂ ਕਹਾਣੀਆਂ ਦਾ ਜ਼ਿਕਰ ਕੀਤਾ ਹੈ। ਪੰਜਾਬੀ ਪੱਤਰ 'ਸੰਕੇਤ' (ਜਲੰਧਰ) ਨੇ ੧੯੬੫ ਵਿਚ ਲੰਮੀ ਕਹਾਣੀ ਅੰਕ ਵੀ ਕਢਿਆ ਸੀ।

ਫੇਰ ਵੀ ਅਤਰਜੀਤ ਦਾ ਇਹ ਯਤਨ ਵਧੀਆ ਹੋਵੇਗਾ, ਜੇ ਉਹ ਪੰਜਾਬੀਆਂ ਦੀਆਂ ਲੰਮੀਆਂ ਕਹਾਣੀਆਂ ਦੀ ਪੁਸਤਕ ਸੰਪਾਦਿਤ ਕਰੇ ਅਤੇ ਉਸ ਵਿਚ ਕਹਾਣੀਆਂ ਦੇ ਛਪਣਕਾਲ ਦੀ ਤਰਤੀਬ ਮੁਖ ਰਖੇ। ਇਉਂ ਪੰਜਾਬੀ ਦੇ ਖੋਜ ਵਿਦਿਆਰਥੀਆਂ ਨੂੰ ਇਕ ਨਵੇਂ ਰੂਪਾਕਾਰ ਉੱਤੇ ਖੋਜ ਕਰਨ ਲਈ ਸਮਗਰੀ ਪ੍ਰਾਪਤ ਹੋ ਜਾਵੇਗੀ।

ਅਦਬਨਾਮਾ—ਰੋਜ਼ਾਨਾ ਨਵਾਂ ਜ਼ਮਾਨਾ
ਮਿਤੀ ੨-੭-੧੯੯੫

ਕਹਾਣੀ

# ਜੱਗ ਤੇ ਜੀਊਣਾ ਕੂੜ ਉਨ੍ਹਾਂ ਦਾ

★ ਸੰਤ ਸਿੰਘ ਸੇਖੋਂ

ਜੇ ਉਹ ਸਾਵਣ ਵਿਚ ਜੰਮਿਆ ਹੁੰਦਾ ਤਾਂ ਭਾਵੇਂ ਉਹ ਬਚਪਨ ਵਿਚ ਹੀ ਅੰਨ੍ਹਾ ਹੋ ਗਿਆ ਸੀ, ਉਸਨੂੰ ਇਹ ਜਗ ਹਰਾ ਹਰਾ ਹੀ ਦਿਸਦਾ ਰਹਿਣਾਂ ਸੀ। ਬਹੁਤ ਲੋਕ, ਚੰਗੇ ਘਰਾਂ ਵਿਚ ਜੰਮੇ ਹੋਏ ਅੰਨ੍ਹੇ ਹੋ ਕੇ ਵੀ ਇਸ ਜਹਾਨ ਦੇ ਸੁੱਖਾਂ ਤੋਂ ਮੂਲੋਂ ਵਾਂਝੇ ਨਹੀਂ ਹੋ ਜਾਂਦੇ, ਉਨ੍ਹਾਂ ਲਈ ਇਸ ਜਗ ਵਿਚ ਸੁਖ-ਸੰਪਤ ਬਣਿਆ ਹੀ ਰਹਿੰਦਾ ਹੈ। ਪਰ ਮੱਘਰ ਤਾਂ ਮੱਘਰ ਵਿਚ ਜੰਮਿਆ ਸੀ, ਪੱਤਝੜ ਦੀ ਰੁੱਤ ਵਿਚ, ਜਦੋਂ ਪੰਜਾਬ ਵਿਚ ਵੀ ਕਈ ਰੁਖ, ਤੂਤ, ਟਾਹਲੀਆਂ, ਆਦਿ, ਪੱਤਿਆਂ ਤੋਂ ਸੱਖਣੇ ਹੋ ਜਾਂਦੇ ਹਨ, ਤੇ ਇਹ ਜਹਾਨ ਸੁੰਞਾ ਸੁੰਞਾ ਲਗਣ ਲਗ ਜਾਂਦਾ ਹੈ, ਜਦੋਂ ਮਕੱਈਆਂ ਵੱਢੀਆਂ ਜਾ ਚੁਕੀਆਂ ਹੁੰਦੀਆਂ ਹਨ ਤੇ ਕਣਕਾਂ ਹਾਲੀ ਮਸਾਂ ਧਰਤੀ ਵਿਚੋਂ ਫੁਟਣ ਲਗਦੀਆਂ ਹਨ, ਜਾ ਹਾਲੀ ਧਰਤੀ ਦੇ ਪੇਟ ਵਿਚ ਹੀ ਹੁੰਦੀਆਂ ਹਨ ਤੇ ਉਹ ਇਕ ਗ਼ਰੀਬ ਕਿਰਸਾਣ ਘਰ ਵਿਚ ਜੰਮਿਆ ਸੀ, ਜਿਸ ਦੀ ਭੋਇੰ ਅੰਗਰੇਜ਼ੀ ਰਾਜ ਦੀ ਬਰਕਤ ਨਾਲ ਉਤਪੰਨ ਹੋਏ ਤੇ ਵਧੇ ਕਰਜ਼ੇ ਦੇ ਭਾਰ ਹੇਠ ਆ ਕੇ ਗਹਿਣੇ ਪੈ ਚੁਕੀ ਸੀ ਤੇ ਫਿਰ ਜਦ ਉਹ ਕਿਰਸਾਣ ਘਰਾਣਾ, ਬੁੱਢਾ ਬੁੱਢੀ ਤੇ ਉਨ੍ਹਾਂ ਦੇ ਦੋ ਪੁੱਤਰ ਰੋਜ਼ੀ, ਦਸ ਮਣ ਅਨਾਜ, ਦੀ ਭਾਲ ਵਿਚ ਮਾਰੇ ਮਾਰੇ ਮਾਲਵਾ. ਮਾਝਾ ਦੇਸ਼ ਗਾਹ ਕੇ ਨਵੀਂ ਵਸੀ ਸਾਂਦਲ ਬਾਰ ਵਿਚ ਆ ਵਸੇ ਸਨ, ਤਾਂ ਉਹ ਇਨ੍ਹਾਂ ਉਜਾੜਿਆਂ ਵਸੇਵਿਆਂ ਵਿਚ ਹੀ ਕਿਧਰੇ ਇਕ ਅੱਖ ਤੋਂ ਬਿਲਕੁਲ ਵਾਂਝਾ ਹੋ ਚੁਕਾ ਸੀ ਤੇ ਦੂਜੀ ਅੱਖ ਦੀ ਲੋ ਬਾਰੇ ਵੀ ਬਹੁਤਾ ਆਸ਼ਾਵਾਦੀ ਨਹੀਂ ਰਹਿ ਗਿਆ ਸੀ। ਕਈ ਵਾਰੀ ਜਦੋਂ ਇਕ ਅੱਖ ਅੰਨ੍ਹੀ ਹੋ ਜਾਂਦੀ ਹੈ, ਤਾਂ ਦੂਜੀ ਅੱਖ ਵੀ ਹਮਦਰਦੀ ਵਜੋਂ ਆਪਣੀ ਲੋਅ ਗੁਆਣ ਲਗ ਜਾਂਦੀ ਹੈ। ਸੋ ਇਸ ਤਰ੍ਹਾਂ ਉਸ ਦੀ ਦੂਜੀ ਅੱਖ ਦੀ ਲੋ ਵੀ ਦਿਨ ਬਦਿਨ ਥੋੜ੍ਹੀ ਹੁੰਦੀ ਜਾ ਰਹੀ ਸੀ ਤੇ ਉਸਦੀ ਉਮਰ ਪੰਦਰਾਂ ਕੁ ਵਰ੍ਹੇ ਦੀ ਹੋ ਚਲੀ ਸੀ।

ਉਸ ਦੇ ਵਡੇ ਭਰਾ ਸ਼ਰਮੇ ਦਾ ਵਿਆਹ ਹੋ ਗਿਆ ਸੀ। ਗ਼ਰੀਬਾਂ ਦੇ ਕਿਹੜਾ ਵਿਆਹ ਨਹੀਂ ਹੁੰਦੇ? ਭਾਵੇਂ ਆਖਦੇ ਹਨ ਕਿ ਵਿਆਹ ਰੁਜ਼ਗਾਰ ਦੀ ਇਕ ਤਰ੍ਹਾਂ ਦੀ ਪ੍ਰੀਖਿਆ ਹੁੰਦਾ ਹੈ। ਓੜਕ ਗ਼ਰੀਬਾਂ ਦੇ ਘਰੀਂ ਵੀ ਧੀਆਂ ਹੁੰਦੀਆਂ ਹਨ, ਤੇ ਉਨ੍ਹਾਂ ਦੇ ਵਿਆਹ ਗ਼ਰੀਬਾਂ ਦੇ ਘਰ ਹੀ ਹੋਣੇ ਹੁੰਦੇ ਹਨ। ਸੋ ਭਾਵੇਂ ਮੱਘਰ ਦਾ ਘਰ ਗ਼ਰੀਬ, ਭੋਇੰ-ਰਹਿਤ ਰਾਹਕ ਕਿਰਸਾਣ ਦਾ ਘਰ ਸੀ, ਉਸ ਦੇ ਵਡੇ ਭਰਾ ਦਾਂ ਵੀ ਵਿਆਹ ਹੋ ਗਿਆ ਸੀ ਜਿਸ ਨਾਲ ਜਾਣੋ ਇਸ ਘਰ ਦਾ ਵੀ ਦੇਸ ਤੇ ਜਹਾਨ ਦੇ ਭਵਿਖ ਵਿਚ ਹਿੱਸਾ ਪੈ ਗਿਆ ਸੀ। ਉਂਜ ਤਾਂ ਮੱਘਰ ਦੀ ਇਕ ਵੱਡੀ ਭੈਣ ਵੀ ਸੀ ਜੋ ਪਰਿਵਾਰ ਦੇ ਆਪਣੀ ਭੋਇੰ ਖੁਹਾ ਬੈਠਣ ਤੋਂ ਪਹਿਲਾਂ ਇਕ ਚੰਗੇ ਚੌਧਰੀ ਘਰ ਵਿਚ ਵਿਆਹੀ ਜਾ ਚੁਕੀ ਸੀ, ਪਰ ਹਾਲੇ ਇਸ ਅਸਾਡੇ ਸੰਸਾਰ ਵਿਚ ਧੀਆ ਦੀ ਸੰਤਾਨ ਨਾਲ ਪਰਿਵਾਰ ਦਾ ਉਹ ਸੰਬੰਧ ਨਹੀਂ ਹੁੰਦਾ ਜੋ ਪੁਤਰਾਂ ਦੀ ਸੰਤਾਨ ਨਾਲ ਹੁੰਦਾ ਹੈ। ਹਾਲੀ ਤਕ ਸਾਡੇ ਪਰਿਵਾਰ ਦਾ ਭਵਿਖ ਵਿਚ ਭਾਗ ਕੇਵਲ ਪੁਤਰਾਂ ਦੀ ਸੰਤਾਨ ਉਤੇ ਹੀ ਨਿਰਭਰ ਹੈ। ਖ਼ੈਰ, ਇਸ ਤਰ੍ਹਾਂ ਵੀ ਇਸ ਗਰੀਬ ਘਰ ਦਾ ਇਸ ਸੰਸਾਰ ਦੇ ਭਵਿਖ ਵਿਚ ਭਾਗ ਪੈ ਚੁਕਾ ਸੀ, ਇਸ ਘਰ ਵਿਚ ਵੀ ਉਹ ਲੱਛਮੀ ਆ ਪ੍ਰਵਿਸ਼ਟ ਹੋਈ ਸੀ, ਜਿਸ ਨਾਲ ਕਿਸੇ ਦਾ ਵੀ ਕਾਰਜ, ਉਦਯੋਗ ਜਾਂ ਪ੍ਰਬੰਧ ਵਿਚ ਹਿੱਸਾ ਪੈਂਦਾ ਹੈ। ਇਸਤਰੀ ਨੂੰ ਲੱਛਮੀ ਇਸੇ ਕਰਕੇ ਕਿਹਾ ਜਾਂਦਾ ਹੈ।

ਮੱਘਰ ਦੀ ਭਰਜਾਈ ਵੀ ਇਕ ਕੂਲੀ ਜਿਹੀ ਉਮਰ ਦੀ ਤੇ ਕੂਲੇ ਜੇਹੇ ਸਰੀਰ ਦੀ ਚੌਦਾਂ ਪੰਦਰਾਂ ਸਾਲ ਦੀ ਯੁਵਤੀ ਸੀ। ਉਸ ਦਾ ਸੁਭਾਅ ਵੀ ਹਾਲੀਂ ਕੂਲਾ ਸੀ। ਭਾਵੇਂ ਆਉਂਦੇ ਸਾਲਾਂ ਵਿਚ ਉਮਰ ਦੇ ਤੇ ਸਰੀਰ ਦੇ ਸਖ਼ਤ ਹੋ ਜਾਣ ਨਾਲ ਇਸ ਸੁਭਾਅ ਨੇ ਵੀ ਸਖਤ ਹੋ ਜਾਣਾ ਸੀ, ਪਰ ਹਾਲੀਂ ਇਉਂ ਨਹੀਂ ਸੀ ਹੋਇਆ। ਹਾਲੀਂ ਉਸ ਦਾ ਸਭ ਕੁਝ, ਉਮਰ, ਸਰੀਰ ਤੇ ਸੁਭਾਓ ਕੂਲਾ ਹੀ ਸੀ।

ਮੱਘਰ ਦੀ ਮਾਂ ਮਰ ਚੁਕੀ ਸੀ, ਜਿਸ ਨਾਲ ਮੱਘਰ ਦੇ ਝਾਵਲੇ ਜੇਹੇ ਸੰਸਾਰ ਵਿਚ ਹਨੇਰਾ ਵਧ ਜਾਣ ਦਾ ਡਰ ਹੋ ਸਕਦਾ ਸੀ। ਪਰ ਇਸ ਕੂਲੀ ਜੇਹੀ ਮੁਟਿਆਰ ਨੇ ਕੁਝ ਚਿਰ ਲਈ ਇਸ ਹਨੇਰੇ ਨੂੰ ਵਧਣ ਤੋਂ ਸ਼ਾਇਦ ਰੋਕ ਦਿੱਤਾ ਸੀ।

ਪਰ ਨਹੀਂ, ਉਹ ਵੀ ਮੱਘਰ ਦੀ ਰਹਿੰਦੀ ਅੱਖ ਦੀ ਲੋ ਦੇ ਘਟਣ ਨੂੰ ਰੋਕ ਨਹੀਂ ਸੀ ਸਕੀ। ਉਸ ਨੂੰ ਮੱਘਰ ਬਹੁਤ ਚੰਗਾ ਲਗਦਾ ਸੀ। ਉਸ ਨੂੰ ਮੱਘਰ ਉਤੇ ਤਰਸ

ਆਉਂਦਾ ਸੀ। ਉਹ ਕਹਿ ਨਹੀਂ ਸੀ ਸਕਦੀ ਕਿਉਂ, ਪਰ ਇਹ ਗੱਲ ਜ਼ਰੂਰ ਸੀ ਕਿ ਮੱਘਰ ਉਸ ਨੂੰ ਚੰਗਾ ਲਗਦਾ ਸੀ। ਉਸ ਦੀ ਮੱਘਰ ਵਲ ਸੁਹਿਰਦਤਾ ਨਿਰੀ ਭਰਜਾਈ ਦੀ ਦਿਓਰ ਵਲ ਸੁਹਿਰਦਤਾ ਨਹੀਂ ਸੀ। ਮੱਘਰ ਉਸ ਦੇ ਪਤੀ ਦਾ ਕੋਈ ਵਿਕਲਪ ਰੂਪ ਨਹੀਂ ਸੀ। ਮੱਘਰ ਉਸ ਲਈ ਇਕ ਬਿਨਾ ਤਨਖਾਹ ਦੇ ਨੌਕਰ ਦਾ ਕੰਮ ਦੇਣ ਜੋਗਾ ਵੀ ਨਹੀਂ ਸੀ। ਪੇਂਡੂ ਗੀਤ ਅਨੁਸਾਰ ਮੱਘਰ ਉਸ ਦੀ ਬੱਕਰੀ, ਭੇਡ, ਗਊ, ਮੱਝ ਵੀ ਚਰਾ ਨਹੀਂ ਸੀ ਸਕਦਾ। ਉਹ ਖੇਤੀ ਦੇ ਕਾਰ ਵਿਹਾਰ ਵਿਚ ਉਸ ਦੇ ਪਤੀ ਦਾ ਬਹੁਤਾ ਸਹਾਈ ਨਹੀਂ ਸੀ ਹੋ ਸਕਦਾ। ਉਸ ਦੀ ਇਕ ਅੱਖ ਦੀ ਲੋ ਕੇਵਲ ਇਤਨੀ ਕੁ ਹੀ ਤਾਂ ਸੀ ਜਿਸ ਨਾਲ ਉਹ ਆਪਣੀ ਸਾਧਾਰਣ ਸਰੀਰਕ ਕਿਰਿਆ ਸਾਧ ਸਕਦਾ ਸੀ। ਤਾਂ ਵੀ ਉਸ ਨੂੰ ਮੱਘਰ ਚੰਗਾ ਲਗਦਾ ਸੀ, ਛੋਟੇ ਭਰਾ ਜਿਹਾ ਪਿਆਰਾ ਲਗਦਾ ਸੀ। ਛੋਟਾ ਭਰਾ ਜੇ ਅੰਨ੍ਹਾ ਕਾਣਾ ਹੋਵੇ ਤਾਂ ਪਿਆਰਾ ਲੱਗਣੋਂ ਤਾਂ ਨਹੀਂ ਹਟ ਜਾਂਦਾ, ਵਿਸ਼ੇਸ਼ ਕਰਕੇ ਇਸਤਰੀਆਂ ਨੂੰ। ਅਸਲ ਵਿਚ ਮੱਘਰ ਵਲ ਉਸ ਦੀ ਭਰਜਾਈ ਦੀ ਸੁਹਿਰਦਤਾ ਵਿਚ ਕੋਈ ਵਿਸ਼ੇਸ਼ਤਾ ਨਹੀਂ ਸੀ। ਉਸ ਕੂਲੀ ਜੇਹੀ ਮੁਟਿਆਰ ਨੂੰ ਹਾਲੀਂ ਜਹਾਨ ਉਪਰਲਾ ਸਭ ਕੁਝ ਚੰਗਾ ਲਗਦਾ ਸੀ। ਉਸ ਨੂੰ ਆਪਣਾ ਪਤੀ ਧਰਮਾ ਪਿਆਰਾ ਲਗਦਾ ਸੀ ਤੇ ਉਸ ਨਾਲ ਉਹ ਧਰਤੀ, ਜਿਸ ਉਤੇ ਉਹ ਤੁਰਦਾ ਫਿਰਦਾ ਸੀ, ਹਲ ਵਾਂਹਦਾ, ਪਾਣੀ ਲਗਾਂਦਾ ਸੀ, ਉਹ ਕੰਧਾਂ ਜਿਨ੍ਹਾਂ ਵਿਚ ਉਹ ਦਿਨੇ ਰਹਿੰਦਾ ਤੇ ਰਾਤੀਂ ਸੌਂਦਾ ਸੀ, ਉਹ ਸੰਬੰਧੀ ਤੇ ਮਿੱਤਰ ਜਿਨ੍ਹਾਂ ਵਿਚ ਉਹ ਬੈਠਦਾ ਤੇ ਉਹ ਸੁਨੱਖਾ ਜੇਹਾ ਮੁੰਡਾ ਜਿਸ ਨੂੰ ਉਹ ਭਾਈ ਸਮਝਦਾ ਸੀ, ਸਭ ਕੁਝ ਤੇ ਸਭ ਕੋਈ ਉਸ ਨੂੰ ਪਿਆਰਾ ਲਗਦਾ ਸੀ। ਸੱਸ, ਜਿਸ ਨੇ ਸ਼ਾਇਦ ਉਸ ਨੂੰ ਪਿਆਰੀ ਨਹੀਂ ਲਗਣਾ ਸੀ. ਮਰ ਚੁਕੀ ਸੀ ਤੇ ਸਹੁਰਾ ਕੰਮ ਕਾਜ ਵਿਚ ਉਸ ਦੇ ਪਤੀ ਨਾਲੋਂ ਵੀ ਰਤਾ ਮਾਸਾ ਕੁਝ ਤਕੜਾ ਤੇ ਹਿੰਮਤੀ ਸੀ ਤੇ ਉਸ ਨੇ ਵੀ ਛੇਤੀ ਹੀ ਲਦ ਜਾਣਾ ਸੀ।

ਮੱਘਰ ਨੂੰ ਵੀ ਉਹ ਪਿਆਰੀ ਲੱਗਦੀ ਹੋਵੇਗੀ, ਪਰ ਉਹ ਇਸ ਬਾਰੇ ਕੁਝ ਆਖ ਨਹੀਂ ਸੀ ਸਕਦਾ। ਮੱਘਰ ਉਸਨੂੰ ਮਖੌਲ ਨਹੀਂ ਸੀ ਕਰ ਸਕਦਾ, ਉਸ ਨਾਲ ਚਾਉ ਚੋਚਲੇ ਨਹੀਂ ਕਰ ਸਕਦਾ ਸੀ, ਉਹ ਕਿਸੇ ਨਾਲ ਵੀ ਠੱਠਾ ਮਖੌਲ ਨਹੀਂ ਸੀ ਕਰ ਸਕਦਾ, ਉਸ ਦਾ ਇਹ ਹੀਆ ਹੀ ਨਹੀਂ ਸੀ ਪੈਂਦਾ। ਉਸ ਲਈ ਇਹ ਸੰਸਾਰ ਅਤਿ ਕਠੋਰ, ਅਤਿ ਨਿਰਦਈ ਕੋਈ ਘਟਨਾ ਸੀ, ਜਿਸ ਨੇ ਉਸ ਪਾਸੋਂ ਇਕ ਅੱਖ ਤਾਂ ਮੂਲੋਂ ਹੀ ਖੋਹ ਲਈ ਹੋਈ ਸੀ ਤੇ ਦੂਜੀ ਦੇ ਖੁਸ ਜਾਣ ਦਾ ਨਿੱਤ ਦਿਹਾੜੀ, ਘੜੀ ਪਲ, ਅੰਦੇਸ਼ਾ ਸੀ। ਕੋਈ ਉਸ ਵੈਰੀ ਨਾਲ ਜਿਹੜਾ ਕਿਸੇ ਦੀਆਂ ਅੱਖਾਂ ਅੰਨ੍ਹੀਆਂ ਕਰ ਰਿਹਾ ਹੋਵੇ, ਕਿਸੇ ਕਿਸਮ ਦਾ ਠੱਠਾ ਮਖੌਲ ਕਿਵੇਂ ਕਰ ਸਕਦਾ ਹੈ ?

ਮੱਘਰ ਦੀ ਭਰਜਾਈ ਕਣਕ ਵੰਨੀ ਸੁਹਣੀ ਸੀ, ਪਤਲੀ, ਬੇਰੀ ਦੀ ਲਗਰ ਜੇਹੀ ਸਿਧੀ ਤੇ ਲਚਕਦਾਰ। ਪਿੰਡ ਦੇ ਮੁੰਡੇ ਮੱਘਰ ਨੂੰ ਉਸ ਦੀ ਭਰਜਾਈ ਦੀ ਜਵਾਨੀ ਤੇ ਸੁਹਪਣ ਉਤੇ ਮਖੌਲ ਕਰਦੇ, ਉਸ ਨੂੰ ਉਸ ਭਰਜਾਈ ਨਾਲ ਕੁਹਜਾ ਮਖੌਲ ਕਰਨ ਲਈ ਉਭਾਰਦੇ ਤੇ ਉਸ ਨੂੰ ਭਰਜਾਈ ਵਿਚ ਭਰਾ ਦਾ ਹਿੱਸੇਦਾਰ ਬਣਨ ਲਈ ਵੰਗਾਰਦੇ। ਪਰ ਮੱਘਰ ਇਸ ਉਭਾਰ ਨੂੰ, ਇਸ ਵੰਗਾਰ ਨੂੰ ਕਿਵੇਂ ਪਰਵਾਨ ਕਰ ਸਕਦਾ ਸੀ ? ਠੀਕ ਹੈ ਉਸ ਦੀ ਭਰਜਾਈ ਬੜੀ ਚੰਗੀ ਸੀ, ਉਸ ਨਾਲ ਬੜਾ ਦਇਆਮਈ ਵਰਤਾਰਾ ਰੱਖਦੀ ਸੀ, ਪਰ ਮੱਘਰ ਆਪਣੇ ਆਪ ਨੂੰ ਕੀ ਸਮਝ ਸਕਦਾ ਸੀ ? ਉਹ ਆਪਣੇ ਆਪ ਨੂੰ ਨੌਜਵਾਨ ਕਿਵੇਂ ਆਖ ਸਕਦਾ ਸੀ ? ਅੱਖਾਂ ਤੋਂ ਹੀਣਾ ਬੰਦਾ ਵੀ ਆਪਣੇ ਆਪ ਨੂੰ ਕਦੀ ਨੌਜਵਾਨ ਆਖ ਜਾਂ ਅਖਵਾ ਸਕਦਾ ਹੈ ? ਉਸ ਦੀ ਭਰਜਾਈ ਉਸ ਨਾਲ ਚੰਗੀ ਸੀ ਤਾਂ ਕੀ ? ਉਹ ਕੰਧਾਂ ਨਾਲ ਵੀ ਚੰਗੀ ਸੀ, ਬਲਦਾਂ ਨਾਲ ਵੀ ਚੰਗੀ ਸੀ, ਕੱਟਿਆਂ ਵੱਛਿਆਂ ਨਾਲ ਵੀ ਚੰਗੀ ਸੀ। ਉਹ ਤਾਂ ਕਿਸੇ ਮੰਗਤੇ ਨੂੰ ਕੌੜ ਕੇ ਬੋਲਣ ਦਾ ਹੀਆ ਨਹੀਂ ਸੀ ਕਰ ਸਕਦੀ। ਇਸ ਚੰਗੇ ਹੋਣ ਦਾ ਇਹ ਭਾਵ ਥੋੜਾ ਹੋ ਸਕਦਾ ਸੀ ਕਿ ਉਸ ਲਈ ਮੱਘਰ ਵਿਚ ਕੋਈ ਲਿੰਗ ਖਿਚ ਸੀ, ਜੋ ਉਨ੍ਹਾਂ ਵਿਚਕਾਰ ਕਿਸੇ ਠੱਠੇ ਮਖੌਲ ਦਾ, ਮਾਸੂਮ ਠੱਠੇ ਮਖੌਲ ਦਾ ਆਧਾਰ ਬਣ ਸਕਦੀ ?

ਜਿਸ ਘਰ ਵਿਚ ਮੱਘਰ ਦਾ ਪਰਿਵਾਰ ਰਹਿੰਦਾ ਸੀ, ਇਹ ਘਰ ਵੀ ਉਨ੍ਹਾਂ ਦਾ ਆਪਣਾ ਤਾਂ ਨਹੀਂ ਸੀ, ਕਿਸੇ ਹੋਰ ਭੋਇੰ ਦੇ ਮਾਲਕ ਜ਼ਿਮੀਂਦਾਰ ਦਾ ਸੀ। ਉਸ ਘਰ ਦੇ ਸਾਹਮਣੇ ਪਿੰਡ ਦੀ ਧਰਮਸਾਲਾ ਸੀ, ਜਿਸ ਵਿਚ ਪਿੰਡ ਵਾਲਿਆਂ ਨੇ ਗੁਰੂ ਗ੍ਰੰਥ ਸਾਹਿਬ ਲਈ ਇਕ ਕਮਰੇ ਤੋਂ ਉਪਰੰਤ, ਆਉਣ ਜਾਣ ਵਾਲੇ ਰਾਹੀ ਮੁਸਾਫਿਰ, ਸਾਧ ਸੰਤ ਤੇ ਜੰਞ ਬਰਾਤ ਲਈ, ਦੋ ਤਿੰਨ ਕਮਰੇ ਹੋਰ ਵੀ ਬਣਾ ਦਿਤੇ ਹੋਏ ਸਨ। ਇਸ ਧਰਮਸ਼ਾਲਾ ਵਿਚ ਪੱਕੇ ਗਰੰਥੀ ਤੋਂ ਬਿਨਾਂ ਹੋਰ ਵੀ ਬਹੁਤ ਸਾਧ ਸੰਤ ਆਏ ਰਹਿੰਦੇ। ਬਾਰ ਹਾਲੀ ਨਵੀਂ ਨਵੀਂ ਆਬਾਦ ਹੋਈ ਸੀ, ਲੋਕਾਂ ਨੂੰ ਕਣਕ ਖਾਣ ਲਈ ਹੀ ਨਹੀਂ, ਖਾਣ ਤੋਂ ਵਧ ਵੀ, ਕਈ ਪੁਸ਼ਤਾਂ ਪਿਛੋਂ ਪਰਾਪਤ ਹੋਣ ਲੱਗੀ ਸੀ, ਤੇ ਉਹ ਆਏ ਗਏ ਸਾਧੂ ਨੂੰ ਰੋਟੀ ਹੀ

ਨਹੀਂ ਦੁਧ ਮੱਖਣ ਤਕ ਦੇਣ ਦਾ ਦਿਲ ਵੀ ਰੱਖਦੇ ਸਨ ਤੇ ਉਨ੍ਹਾਂ ਦੇ ਦਿਨ ਨੂੰ ਰੱਖਣ ਵਾਲੇ ਸਾਧਾਂ ਸੰਤਾਂ ਦਾ ਤੋਟਾ ਕਿਸ ਤਰ੍ਹਾਂ ਹੋ ਸਕਦਾ ਸੀ ? ਵੇਹਲੇ ਸਮੇਂ ਪਿੰਡ ਦੇ ਲੋਕ, ਵਧੇਰੇ ਕਰਕੇ ਅਧਖੜ ਉਮਰ ਦੇ ਪੁਰਖ, ਜਾਂ ਕੋਈ ਬੀਮਾਰ ਠਮਾਰ ਜਵਾਨ, ਉਨ੍ਹਾਂ ਆਏ ਗਏ ਸਾਧ ਸੰਤਾਂ ਕੋਲ ਆ ਬੈਠਦੇ, ਉਹਨਾਂ ਪਾਸੋਂ ਰਮਾਇਣ, ਮਹਾਂ ਭਾਰਤ ਤੇ ਗੁਰੂ ਨਾਨਕ ਦੀ ਜਨਮ-ਸਾਖੀ ਜਾਂ ਪੰਥ ਪ੍ਰਕਾਸ਼ ਦੀ ਕਥਾ ਸੁਣਨ ਲਈ। ਮੱਘਰ ਨੂੰ ਇਹ ਸਾਧ ਸੰਤ ਬਹੁਤ ਚੰਗੇ ਲਗਦੇ,ਉਸਨੂੰ ਇਨ੍ਹਾਂ ਪਾਸ ਬੈਠ ਕੇ ਤਸੱਲੀ ਹੁੰਦੀ, ਕੁਝ ਸਹਾਰਾ, ਆਰਾਮ ਜਿਹਾ ਮਿਲਦਾ। ਇਹ ਸਾਧ ਸੰਤ, ਅੰਨ੍ਹੇ, ਕਾਣੇ ਲੂਲ੍ਹੇ, ਲੰਙੇ ਹੋਣ ਤੋਂ ਬਿਨਾਂ ਇਸ ਜਹਾਨ ਨੂੰ ਤਿਆਗੀ ਫਿਰਦੇ ਸਨ, ਇਨ੍ਹਾਂ ਵਿਚੋਂ ਕਈ ਚੰਗੇ ਭਲੇ, ਮੂੰਹ ਸਿਰ ਲਗਦੇ ਸੋਹਣੇ ਫਬਦੇ ਬੰਦੇ ਵੀ ਹੁੰਦੇ, ਤਾਂ ਵੀ ਉਨ੍ਹਾਂ ਨੇ ਭਾਈਆਂ ਭਰਜਾਈਆਂ ਵਾਲਾ ਜਹਾਨ ਛਡਿਆ ਹੋਇਆ ਸੀ। ਮੱਘਰ ਨੂੰ ਉਨ੍ਹਾਂ ਵਲ ਦੇਖਕੇ, ਉਨ੍ਹਾਂ ਬਾਰੇ ਸੋਚ ਕੇ ਜਾਣੋਂ ਹੈਰਾਨੀ ਜੇਹੀ ਹੁੰਦੀ। ਇਕ ਦੋ ਅੱਖਾਂ ਵਾਲਾ, ਦੋ ਪੈਰਾਂ ਵਾਲਾ ਪੁਰਖ ਕਿਉਂ ਜਹਾਨ ਨੂੰ ਤਿਆਗਦਾ ਹੈ ? ਮੱਘਰ ਸੋਚਦਾ।

ਇਸ ਸੋਚ ਦਾ ਉੱਤਰ, ਇਕ ਉੱਤਰ, ਮੱਘਰ ਨੂੰ ਕੁਝ ਚਿਰ ਬਾਦ ਮਿਲ ਗਿਆ। ਇਕ ਦਿਨ ਧਰਮਸਾਲਾ ਵਿਚ ਇਕ ਪੰਜਾਹ ਵਰ੍ਹੇ ਦੇ ਨਾਗੇ ਜਟਾ-ਧਾਰੀ ਸਾਧੂ ਦੀ ਧੂਣੀ ਉਤੇ ਉਸ ਸਾਧੂ ਪਾਸ ਪਿੰਡ ਦਾ ਇਕ ਬਜ਼ੁਰਗ ਆਦਮੀ ਜੇਹਾ ਬੈਠਾ ਸੀ ਕਿ ਮਘਰ ਵੀ ਉਥੇ ਜਾ ਬੈਠਾ। ਉਥੇ ਗੱਲਾਂ ਗੱਲਾਂ ਵਿਚ ਮੱਘਰ ਨੂੰ ਪਤਾ ਲੱਗਾ ਕਿ ਉਸ ਸਾਧੂ ਦਾ ਇਕੋ ਇਕ ਪੁਤਰ, ਕੋਈ ਪੰਝੀ ਸਾਲ ਦਾ ਹੋ ਕੇ ਮਰ ਗਇਆਂ ਸੀ। ਉਹ ਆਪਣੇ ਪਿਛੇ ਇਕ ਨਿਰ-ਸੰਤਾਨ ਵਿਧਵਾ ਇਸਤਰੀ ਛਡ ਗਿਆ ਸੀ। ਉਹ ਇਸਤਰੀ ਕੁਝ ਚਿਰ ਆਪਣੇ ਸਹੁਰੇ ਘਰ ਰਹੀ, ਕਿ ਉਸ ਦੀ ਸੱਸ ਵੀ ਚਲਾਣਾ ਕਰ ਗਈ। ਫਿਰ ਉਸ ਤੋਂ ਪਿਛੋਂ ਕੁਝ ਮਹੀਨੇ ਉਸ ਘਰ ਵਿਚ ਸਹੁਰਾ ਨੂੰਹ ਰਹਿੰਦੇ ਰਹੇ। ਪਰ ਅੰਤ ਇਕ ਦਿਨ ਉਹ ਨੂੰਹ ਸਹੁਰੇ ਨੂੰ ਛੱਡ ਕੇ ਕਿਸੇ ਨਾਲ ਨੱਸ ਗਈ ਤੇ ਹੁਣ ਉਹ ਜਟਾਧਾਰੀ ਨਾਂਗਾ ਸਾਧੂ ਬਣਿਆ ਉਸ ਧੂਣੀ ਉਤੇ ਬੈਠਾ ਸੀ। ਇਸ ਤਰ੍ਹਾਂ ਦੋ ਅੱਖਾਂ, ਦੋ ਹੱਥਾਂ ਤੇ ਦੋ ਪੈਰਾਂ ਵਾਲਿਆਂ ਨੂੰ ਵੀ ਇਹ ਜਹਾਨ ਤਿਆਗ ਦੇਂਦਾ ਹੈ, ਉਹ ਆਪ ਇਸ ਜਹਾਨ ਨੂੰ ਨਹੀਂ ਤਿਆਗਦੇ, ਉਸ ਸਾਧੂ ਨੇ ਯਥਾਰਥਵਾਦੀ ਬਣ ਕੇ ਉਸ ਬਜ਼ੁਰਗ ਪੇਂਡੂ ਤੇ ਮੱਘਰ ਨੂੰ ਦਸਿਆ।

"ਮੇਰੀ ਭੈਣ ਦਾ ਵੀ ਜਵਾਨ ਪੁਤ, ਬਿਆਹਿਆ ਬਰ੍ਹਿਆਂ ਹੋਇਆ, ਪਿਛੇ ਬੀਹ ਸਾਲ ਦੀ ਜਵਾਨ ਬਹੂ ਛਡ ਕੇ ਗੁਜ਼ਰ ਗਿਐ, ਸੰਤ ਜੀ," ਮੱਘਰ ਨੇ ਸਾਧਾਰਣ ਹੀ ਇਹ ਆਪ-ਬੀਤੀ ਘਟਨਾ ਉਸ ਸਾਧੂ ਪਾਸ, ਸ਼ਾਇਦ ਉਸ ਦੀ ਹਮਦਰਦੀ ਪਰਾਪਤ ਕਰਨ ਲਈ ਦੱਸ ਦਿੱਤੀ।

ਉਸ ਕੋਲ ਬੈਠੇ ਬਜ਼ੁਰਗ ਨੂੰ ਫੁਰਨਾ ਫੁਰਿਆ : 'ਸੰਤ ਜੀ, ਆਦਮੀ ਤਾਂ ਜਹਾਨ ਤੋਂ ਮਾਰ ਖਾ ਕੇ ਸਾਧ ਹੋ ਜਾਂਦੇ, ਤੀਮੀਂ ਕੀ ਕਰੇ ? ਉਹ ਕਿਧਰ ਨੂੰ ਜਾਵੇ ? ਹੁਣ ਏਸੇ ਮੱਘਰ ਦੀ ਭੈਣ ਨੂੰ ਕਿਹੜਾ ਇਹ ਜਹਾਨ ਮਿਠਾ ਲਗਦਾ ਇ ?"

"ਹਾਂ ਭਾਈ ਪੁਰਖਾ, ਇਸਤਰੀ ਲਈ ਸਾਧੂ ਹੋਣਾ ਔਖਾ ਇ। ਕੁਛ ਸੰਪਰਦਾਵਾਂ ਤਾਂ ਐਸੀਆਂ ਨੇ ਜਿਹੜੀਆਂ ਇਸਤਰੀ ਲਈ ਗ੍ਰਿਹਸਥ ਤੋਂ ਬਾਹਰ ਹੋਰ ਕੋਈ ਜੀਵਨ ਯੋਗ ਈ ਨਹੀਂ ਮੰਨਦੀਆਂ, ਪਰ ਦੱਖਣ ਵਿਚ ਕਿਧਰੇ ਕਿਧਰੇ ਇਸਤਰੀਆਂ ਸਾਧ ਵੀ ਹੋ ਜਾਂਦੀਆਂ ਹਨ।"

"ਪਰ ਇਸਤਰੀ ਲਈ ਸਾਧ ਹੋਣਾ ਬਹੁਤ ਔਖਾ ਇ।" ਉਸ ਬਜ਼ੁਰਗ ਨੇ ਆਪਣੇ ਮਨ ਵਿਚ ਇਸਤਰੀ ਦੇ ਸਾਧੂ ਜੀਵਨ ਦੀ ਕਠਨਾਈ ਦੀ ਕਲਪਨਾ ਕਰਕੇ ਦੁਹਰਾਇਆ।

ਸਾਧੂ ਨੇ ਇਸ ਉਤੇ ਕੁਝ ਖੁਲ੍ਹਕੇ ਆਖਿਆ, "ਨਾਲੇ, ਪੁਰਖਾ, ਇਸਤਰੀ ਨੂੰ ਸਾਧ ਹੋਣ ਕੌਣ ਦਿੰਦੈ। ਇਹਨੂੰ ਵਿਚਾਰੀ ਨੂੰ ਨਹੀਂ ਵਿਸ਼ਾ ਤਿਆਗਦਾ ਸਾਧ ਹੋਈ ਨੂੰ ਵੀ। ਇਹਦੇ ਤਾਂ ਸਵਾਂ ਵਧੇਰੇ ਤਕੜਾ ਹੋ ਕੇ ਮਗਰ ਲਗ ਜਾਂਦੈ। ਉਹ ਦੱਖਣ ਦੇ ਮੰਦਰਾਂ ਵਿਚਲੀਆਂ ਸਾਧਣੀਆਂ ਵੀ ਇਕ ਭਾਂਤ ਦੀਆਂ ਵੇਸਵਾ ਈ ਹੁੰਦੀਆਂ ਨੇ।"

ਇਸਤਰੀ ਵਿਚਾਰੀ ਨੂੰ ਇਹ ਜਹਾਨ ਨਹੀਂ ਛਡਦਾ। ਇਹ ਇਕ ਸੱਚਾਈ ਸੀ ਜਿਸ ਨੂੰ ਉਹ ਤਿੰਨੇ ਸਾਧ, ਬਜ਼ੁਰਗ ਪੇਂਡੂ ਤੇ ਮੱਘਰ ਦੇਖਦੇ ਸਨ, ਪਰ ਸਮਝ ਨਹੀਂ ਸਕਦੇ ਸਨ।

"ਮੈਨੂੰ ਇਹ ਜਹਾਨ ਛੱਡ ਦਊ।" ਮੱਘਰ ਨੇ ਸੋਚਿਆ, "ਮੇਰੇ ਕੋਲੋਂ ਇਹਨੇ ਕੀ ਲੈਣਾ ਇ ? ਏਨੀ ਕੁ ਤਾਂ ਸੁਖ ਐ ਮੈਂ ਤੀਮੀ ਨਹੀਂ।"

ਮੱਘਰ ਦੇ ਗੁਆਂਢ ਇਕ ਅੰਨ੍ਹੀ ਬਾਹਮਣੀ ਰਹਿੰਦੀ ਸੀ, ਜਿਸ ਦੇ ਦੋ ਪੁਤਰ ਸਨ। ਉਹ ਰੋਟੀਆਂ ਪਕਾਂਦੀ ਸੀ, ਭਾਂਡੇ ਮਾਂਜਦੀ ਸੀ, ਚਰਖਾ ਕੱਤਦੀ ਸੀ ਤੇ ਆਪਣੇ ਪਤੀ ਪਾਸੋਂ ਨਿਤ ਨਹੀਂ ਤਾਂ ਦੂਜੇ ਤੀਜੇ ਮਾਰ ਜ਼ਰੂਰ ਖਾਂਦੀ ਸੀ, "ਸੁੱਖ ਐ ਮੈਂ ਉਹਦੇ ਆਂਙੂ ਤੀਮੀ ਨਹੀਂ ਜੰਮ ਪਿਆ", ਇਕ ਅੱਖੋਂ ਅੰਨ੍ਹੇ ਤੇ ਦੂਜੀ ਅੱਖ ਦੀ ਲੋ ਖੋਹ ਰਹੇ ਮੱਘਰ ਨੇ ਇਕ ਤਰ੍ਹਾਂ ਸੁਖ ਦਾ ਸਾਹ ਭਰਿਆ।

ਆਉਣ ਜਾਣ ਵਾਲੇ ਸਾਧੂਆਂ ਵਿਚ ਇਕ ਵਾਰੀ ਸੁਹਣਾ, ਗੋਰਾ ਚਿੱਟਾ ਨੌਜਵਾਨ ਵੀ ਆਇਆ। ਉਹ ਮੱਘਰ ਦੀ ਆਪਣੀ ਉਮਰ ਦਾ, ਇਹੀ ਕੋਈ ਅਠਾਰਾਂ ਵੀਹ ਸਾਲ ਦਾ ਹੋਵੇਗਾ। ਪਿੰਡ ਦੇ ਲੋਕਾਂ ਉਤੇ, ਕਿਰਸਾਣ ਪੁਰਖਾਂ ਤੇ ਇਸਤਰੀਆਂ ਦੋਹਾਂ ਉਤੇ, ਜਿਨ੍ਹਾਂ ਨੂੰ ਇਸ ਦੀ ਘੋਰ ਕਠੋਰਤਾ ਨਿਰਾਸ਼ਾ ਦੇ ਬਾਵਜੂਦ ਇਹ ਜਹਾਨ ਛੱਡਣ ਜੋਗਾ ਨਹੀਂ ਪਰਤੀਤ ਹੁੰਦਾ, ਇਸ ਨੌਜਵਾਨ ਦੇ ਸਾਧੂ ਹੋ ਜਾਣ ਦਾ ਬਹੁਤ ਪ੍ਰਭਾਵ ਸੀ। ਸਾਧੂ ਹੋ ਜਾਣਾ ਮਰ ਜਾਣ ਦੇ ਬਰਾਬਰ ਹੈ, ਇਕ ਕਿਰਸਾਣ ਦੀ ਵਿਚਾਰਧਾਰਾ ਵਿਚ ਤੇ ਹੱਥੀਂ ਆਪਣਾ ਘਾਤ ਕਰ ਲੈਣਾ ਕਿਰਸਾਣੀ ਨਿਰਾਸ਼ਾ ਤੋਂ ਪਰਲੀ ਘਟਨਾ ਹੈ। ਜੇ ਕਿਸੇ ਕਿਰਸਾਣ ਦਾ ਜੀਵਨ ਇਤਨਾ ਅਸਹਿ ਹੋ ਜਾਵੇ ਕਿ ਮਰ ਜਾਣ ਨਾਲ ਹੀ ਇਸ ਤੋਂ ਛੁਟਕਾਰਾ ਮਿਲ ਸਕਦਾ ਹੈ, ਤਾਂ ਵੀ ਉਹ ਮਰੇਗਾ ਨਹੀਂ, ਸਾਧੂ ਹੋ ਜਾਵੇਗਾ। ਕਤਲ ਕਰਕੇ ਵੀ ਉਹ ਫ਼ਾਂਸੀ ਨਾਲੋਂ ਉਮਰ ਕੈਦ ਨੂੰ ਚੰਗੇਰੀ ਕਿਸਮਤ ਦਾ ਫ਼ਲ ਸਮਝਦਾ ਹੈ ਜੋ ਠੀਕ ਵੀ ਹੈ। ਆਪਣੇ ਹੱਥੀਂ ਆਪ ਮਰਨਾ ਤਾਂ ਸਰਦਾਰਾਂ ਤੇ ਸੇਠਾਂ ਦੇ ਹੀ ਵੱਸ ਦੀ ਗੱਲ ਹੈ। ਸੋ ਇਸ ਨੌਜੁਆਨ ਦੇ ਸਾਧੂ ਬਣ ਜਾਣ ਦਾ ਕਾਰਨ ਪਿੰਡ ਦੇ ਸਾਧਾਰਣ ਕਿਰਸਾਣ ਸਮਝਣ ਤੋਂ ਅਸਮਰਥ ਜੇਹੇ ਸਨ। ਏਡੀ ਕਿਹੜੀ ਨਿਰਾਸ਼ਾ ਹੋ ਸਕਦੀ ਹੈ, ਜੋ ਇਕ ਨੌਜਵਾਨ ਨੂੰ ਇਤਨੇ ਸੋਹਣੇ ਗੋਰੇ ਚਿੱਟੇ ਨੌਜਵਾਨ ਨੂੰ, ਸਾਧੂ ਹੋਣ ਉਤੇ ਮਜਬੂਰ ਕਰ ਸਕੇ? ਏਡੀ ਕਿਹੜੀ ਸਮਾਜਕ ਅਪਮਾਨ ਵਾਲੀ ਘਟਨਾ ਹੋ ਸਕਦੀ ਹੈ ਇਕ ਕਿਰਸਾਣ ਦੇ ਜੀਵਨ ਵਿਚ ਜਿਸ ਦਾ ਇਲਾਜ ਜਾਂ ਬਦਲਾ ਕਤਲ ਕਰ ਦੇਣ ਨਾਲ ਉਸ ਨੂੰ ਪ੍ਰਾਪਤ ਨਹੀਂ ਹੋ ਜਾਂਦਾ। ਇਸ ਨੌਜਵਾਨ ਰਾਮ ਦਾਸ ਦੇ ਜੀਵਨ ਵਿਚ ਕੋਈ ਅਤਿਅੰਤ ਦੁਖਦਾਈ ਘਟਨਾ ਹੀ ਵਰਤ ਗਈ ਹੋਵੇਗੀ ਜਿਸ ਨੇ ਉਸ ਨੂੰ ਸਾਧੂ ਬਣਾ ਦਿਤਾ ਸੀ।

ਰਾਮਦਾਸ ਦਾ ਸਾਧੂ ਹੋ ਜਾਣ ਦਾ ਕਾਰਨ ਕੋਈ ਏਡੀ ਭੇਤ ਵਾਲੀ ਗੱਲ ਨਹੀਂ ਸੀ ਜਿਸ ਨੂੰ ਉਹ ਹਰ ਹਾਲਤ ਵਿਚ ਛੁਪਾ ਕੇ ਰਖਦਾ। ਇਕ ਪੇਂਡੂ ਕਿਰਸਾਣ ਪਾਸੋਂ ਤਾਂ ਕਤਲ ਕੀਤਾ ਹੋਇਆ ਵੀ ਲੁਕਾਇਆ ਨਹੀਂ ਜਾ ਸਕਦਾ। ਉਹ ਆਪਣੇ ਸਾਧੂ ਹੋਣ ਦਾ ਕਾਰਨ ਕੋਈ ਖੁਲ੍ਹੇ ਜਹਾਨ ਵਿਚ ਧੁਮਾਂਦਾ ਤਾਂ ਨਹੀਂ ਸੀ ਫਿਰਦਾ, ਪਰ ਉਸ ਮੱਘਰ ਜੇਹੇ ਕੁਝ ਹਮਦਰਦਾਂ ਪਾਸੋਂ ਇਹ ਭੇਤ ਰਖਣ ਦਾ ਕੋਈ ਪੱਜ ਵੀ ਨਾ ਕੀਤਾ। ਉਸ ਦੇ ਸਾਧੂ ਹੋ ਜਾਣ ਦਾ ਕਾਰਨ ਉਸ ਦੀ ਭਰਜਾਈ ਸੀ। ਉਹ ਬਹੁਤ ਸੁਹਣੀ ਸੀ, ਤੇ ਉਸ ਦੀ ਛੋਟੀ ਭੈਣ ਉਸ ਤੋਂ ਵੀ ਵਧੇਰੇ ਸੁਹਣੀ ਸੀ। ਉਸ ਛੋਟੀ ਭੈਣ ਦਾ ਸਾਕ ਪਹਿਲਾਂ ਤਾਂ ਉਸ ਨੇ ਵਡਿਆਈ ਵਿਚ ਆ ਕੇ ਰਾਮਦਾਸ ਨੂੰ ਲੈ ਆਂਦਾ ਸੀ, ਪਰ ਫਿਰ ਕੁਝ ਸਾਲਾਂ ਬਾਦ ਕਿਸੇ ਕਾਰਨ ਉਸ ਦੇ ਮਾਪੇ ਉਹ ਸਾਕ ਦੇਣ ਤੋਂ ਮੁਕਰ ਗਏ ਸਨ, ਸ਼ਾਇਦ ਉਨ੍ਹਾਂ ਉਤੇ ਹੋਰ ਕਿਸੇ ਰਿਸ਼ਤੇਦਾਰੀ ਵਿਚੋਂ ਵਧੇਰੇ ਜ਼ੋਰ ਆ ਪਿਆ ਸੀ, ਜਾਂ ਕਿਧਰੋਂ ਕੋਈ ਲੋਭ ਮਿਲ ਗਿਆ ਸੀ। ਰਾਮਦਾਸ ਉਸ ਕੁੜੀ ਨੂੰ ਆਪਣੀ ਸਮਝਦਾ ਸੀ, ਉਸ ਨੇ ਉਸ ਨੂੰ ਵੇਖਿਆ ਹੋਇਆ ਸੀ, ਕਿਸੇ ਵਿਆਹ ਸ਼ਾਦੀ ਸਮੇਂ, ਤੇ ਉਹ ਉਸ ਦੇ ਮਨ ਵਿਚ ਵਸੀ ਹੋਈ ਸੀ। ਰਾਮਦਾਸ ਨੂੰ ਕਨਸੋਆਂ ਪਹੁੰਚੀਆਂ ਹੋਈਆਂ ਸਨ ਕਿ ਉਹ ਵੀ ਰਾਮ ਦਾਸ ਉਤੇ ਵਿਕੀ ਪਈ ਸੀ। ਰਾਮਦਾਸ ਜੇਹਾ ਸੁਹਣਾ ਪਿੰਡਾਂ ਦਾ ਜਣਾ ਖਣਾ ਥੋੜ੍ਹਾ ਹੁੰਦਾ ਹੈ। ਪਰ ਹੁਣ ਜਦ ਉਸ ਦੇ ਮਾਪਿਆਂ ਨੇ ਉਸ ਨੂੰ ਕਿਧਰੇ ਹੋਰ ਵਿਆਹ ਦੇਣ ਦਾ ਫੈਸਲਾ ਕਰ ਲਿਆ ਸੀ, ਤਾਂ ਹੀਰ, ਆਦਿ, ਕਿੱਸਿਆਂ ਦੀਆਂ ਮਾਸ਼ੂਕਾਂ ਵਾਕਰ ਉਸ ਨੇ ਬਹੁਤਾ ਉਜ਼ਰ ਨਹੀਂ ਸੀ ਕੀਤਾ ਤੇ ਹੀਰ ਵਾਕਰ ਹੀ, ਪਰ ਲੜਾਈ ਝਗੜਾ ਕਰਨ ਤੋਂ ਬਿਨਾ ਹੀ, ਉਹ ਆਪਣੇ ਮਾਪਿਆਂ ਦੇ ਸਹੇੜੇ ਪਤੀ ਨਾਲ ਤੁਰ ਗਈ ਸੀ। ਰਾਮ ਦਾਸ ਠੀਕ ਰਾਂਝੇ ਵਾਕਰ ਸਾਧੂ ਹੋ ਗਿਆ ਸੀ, ਪਰ ਉਸ ਕੁੜੀ ਨੇ ਉਸ ਨੂੰ ਸਾਧੂ ਹੋਣ ਲਈ ਨਹੀਂ ਸੀ ਆਖਿਆ। ਜਿਥੋਂ ਤਕ ਉਸ ਕੁੜੀ ਦਾ ਸਬੰਧ ਸੀ, ਉਸ ਦਾ ਰਾਮ ਦਾਸ ਨਾਲੋਂ ਸਾਰਾ ਨਾਤਾ ਟੁੱਟ ਚੁਕਾ ਸੀ।

ਰਾਮ ਦਾਸ ਦਾ ਮੰਤਵ ਵੀ ਸਾਧੂ ਬਣ ਕੇ ਕੋਈ ਉਸ ਕੁੜੀ ਦੇ ਮਗਰ ਉਸ ਦੇ ਸਹੁਰੇ ਜਾਣ ਦਾ ਨਹੀਂ ਸੀ। ਉਥੇ ਤਾਂ ਉਹ ਤਦ ਹੀ ਜਾਂਦਾ ਜੇ ਉਸ ਕੁੜੀ ਨੇ ਉਸਨੂੰ ਬੁਲਾਇਆ ਹੁੰਦਾ ਤੇ ਰਾਮ ਦਾਸ ਨੂੰ ਪਤਾ ਸੀ ਕਿ ਅਸਾਡੇ ਪਿੰਡਾਂ ਵਿਚ ਨਣਾਨਾਂ ਸਹਿਤੀ ਵਰਗੀਆਂ ਆਪਣੀਆਂ ਭਰਜਾਈਆਂ ਦੇ ਆਸ਼ਿਕਾਂ ਦੀਆਂ ਹਮਦਰਦ ਨਹੀਂ ਹੁੰਦੀਆਂ। ਰਾਮ ਦਾਸ ਸਾਧੂ ਬਣਿਆ ਸੀ ਤਾਂ ਆਪਣੀ ਭਰਜਾਈ ਨੂੰ ਦੁਖਾਣ ਖ਼ਾਤਰ, ਉਸ ਤੋਂ ਇਕ ਭਾਂਤ ਬਦਲਾ ਲੈਣ ਖ਼ਾਤਰ। ਉਹ ਹੁਣ ਉਸ ਦੇ ਉਦਾਲੇ ਦਾ ਉਪ-ਗ੍ਰਹਿ ਬਣ ਕੇ ਰਹਿਣ ਨੂੰ ਤਿਆਰ ਨਹੀਂ ਸੀ। ਉਹ ਆਪਣੀ ਉਮਰ ਆਪਣੇ ਭਾਈ ਭਰਜਾਈ ਤੇ ਉਸ ਤੋਂ ਪਿਛੋਂ ਆਪਣੇ ਭਤੀਜਿਆਂ ਦੀ ਗੁਲਾਮੀ ਵਿਚ ਬਤੀਤ ਕਰਨ ਲਈ ਤਿਆਰ ਨਹੀਂ ਸੀ, ਭਾਵੇਂ ਉਸ ਦੀ ਭਰਜਾਈ ਅਸਾਧਾਰਣ ਭਾਂਤ ਦੀ ਸੁਹਣੀ ਸੀ ਤੇ ਉਸ ਨੂੰ ਆਪਣਾ ਲਹੁੜਾ ਦਿਓਰ ਬਣਾ ਕੇ ਰੱਖਣ ਲਈ ਤਿਆਰ ਸੀ ਉਸ ਨਾਲ ਰਾਮ ਦਾਸ ਨੂੰ ਅਤਿਅੰਤ ਰੋਸ ਸੀ

ਤੇ ਇਸ ਰੋਸ ਦਾ ਮਾਰਿਆ ਉਹ ਸਾਧੂ ਹੋ ਗਿਆ ਸੀ।

ਮੱਘਰ ਨੂੰ ਰਾਮ ਦਾਸ ਦੇ ਇਸ ਕਾਰਨ ਸਾਧੂ ਹੋ ਜਾਣ ਵਿਚ ਕੋਈ ਬਹੁਤਾ ਯਥਾਰਥ ਨਾ ਦਿਸਿਆ, ਪਰ ਉਸ ਨੂੰ ਇਸ ਘਟਨਾ ਵਿਚੋਂ ਆਪਣੇ ਲਈ ਇਕ ਰਾਹ ਦਿਸ ਪਿਆ। ਉਸ ਨੂੰ ਆਪਣੀ ਭਰਜਾਈ ਤੋਂ ਨਾ ਕੋਈ ਆਸ ਸੀ ਤੇ ਇਸ ਕਾਰਣ ਨਾ ਉਸ ਨਾਲ ਕੋਈ ਰੋਸ। ਪਹਿਲੀ ਗੱਲ ਤਾਂ ਉਸ ਦੀ ਭਰਜਾਈ ਦੇ ਕੋਈ ਛੋਟੀ ਭੈਣ, ਵਧੇਰੇ ਸੋਹਣੀ ਜਾਂ ਥੋੜ੍ਹੀ ਸੋਹਣੀ, ਹੈ ਹੀ ਨਹੀਂ। ਦੂਜੇ, ਮੱਘਰ ਦੀ ਸਰੀਰਕ ਦਸ਼ਾ ਅਜੇਹੀ ਨਹੀਂ ਸੀ ਜੋ ਉਹ ਕਿਧਰੋਂ ਸਾਕ ਦੀ ਲਾਲਸਾ ਕਰ ਸਕਦਾ। ਉਹ ਆਪਣੇ ਭਾਈ ਭਰਜਾਈ ਦਾ ਵੀ ਕੋਈ ਬਹੁਤਾ ਕੰਮ ਨਹੀਂ ਸੀ ਸਵਾਰ ਸਕਦਾ। ਇਸ ਲਈ ਉਸ ਨੂੰ ਗ੍ਰਿਹਸਥ ਦਾ ਰਸਤਾ ਆਪਣੇ ਲਈ ਕੋਈ ਯੋਗ ਜਾਂ ਜ਼ਰੂਰੀ ਰਾਹ ਨਹੀਂ ਸੀ ਦਿਸਦਾ। ਜੇ ਕਿਸੇ ਨੂੰ ਸਾਧੂ ਹੋਣਾ ਯੋਗ ਸੀ, ਤਾਂ ਮੱਘਰ ਨੇ ਸਮਝਿਆ, ਉਸ ਨੂੰ ਸੀ।

ਮੱਘਰ ਰਾਮਦਾਸ ਦਾ ਮਿੱਤਰ ਬਣ ਗਿਆ। ਉਹ ਉਸ ਪਾਸ ਸਾਰਾ ਸਾਰਾ ਦਿਨ ਧਰਮਸਾਲਾ ਵਿਚ ਬੈਠਾ ਰਹਿੰਦਾ। ਰੋਟੀ ਉਹ ਹਾਲੀਂ ਆਪਣੇ ਭਾਈ ਭਰਜਾਈ ਦੇ ਘਰ ਖਾਂਦਾ ਸੀ, ਇਸ ਲਈ ਉਸ ਨੇ ਕਿਸੇ ਕਿਸਮ ਦੇ ਸਾਧੂ ਦਾ ਬਾਣਾ ਧਾਰਨ ਨਹੀਂ ਕੀਤਾ ਸੀ। ਪਰ ਉਂਝ ਆਪਣੇ ਮਨ ਨਾਲ ਉਹ ਸਾਧੂ ਹੋ ਜਾਣ ਦਾ ਫੈਸਲਾ ਕਰ ਚੁੱਕਾ ਸੀ।

ਮੱਘਰ ਦੀ ਭੈਣ, ਧਰਮੋ ਦਾ ਪਿੰਡ ਵੀ ਨੇੜੇ ਹੀ ਕੋਈ ਸੱਤ ਕੁ ਮੀਲ ਦੀ ਵਿੱਥ ਉਤੇ ਸੀ। ਕੁਝ ਦਿਨਾਂ ਬਾਅਦ ਮੱਘਰ ਰਾਮ ਦਾਸ ਨੂੰ ਨਾਲ ਲੈ ਕੇ ਆਪਣੀ ਭੈਣ ਦੇ ਪਿੰਡ ਚਲਾ ਗਿਆ। ਪਹਿਲਾਂ ਉਹ ਦੋਵੇਂ ਸਿੱਧੇ ਭੈਣ ਦੇ ਘਰ ਹੀ ਗਏ। ਉਨ੍ਹਾਂ ਨੂੰ ਵੇਖਦਿਆਂ ਸਾਰ ਭੈਣ ਦਾ ਕਲੇਜਾ ਵਿੰਨ੍ਹਿਆ ਗਿਆ। ਉਸ ਨੇ ਸਮਝਿਆ ਕਿ ਮੱਘਰ ਵੀ ਸਾਧੂ ਹੋ ਗਿਆ ਸੀ, ਜੋ ਬਹੁਤਾ ਗਲਤ ਵੀ ਨਹੀਂ ਸੀ। ਤਾਂ ਵੀ ਜਦੋਂ ਮੱਘਰ ਨੇ ਉਸ ਨੂੰ ਦੱਸਿਆ ਕਿ ਹਾਲੀ ਉਹ ਸਾਧੂ ਨਹੀਂ ਹੋਇਆ ਸੀ ਤਾਂ ਉਸ ਦੇ ਮਨ ਨੂੰ ਧਾਰਸ ਬੱਝੀ। ਉਸ ਨੇ ਸਾਧੂ ਦਾ ਬਾਣਾ ਵੀ ਨਹੀਂ ਸੀ ਪਹਿਨਿਆ ਹੋਇਆ, ਜਿਵੇਂ ਰਾਮਦਾਸ ਨੇ ਪਹਿਨਿਆ ਹੋਇਆ ਸੀ। ਨਾਲੇ ਜੇ ਉਹ ਸਾਧੂ ਹੋਇਆ ਹੁੰਦਾ ਤਾਂ ਉਸ ਨੂੰ ਭੈਣ ਦੇ ਪਿੰਡ ਆਉਣ ਦੀ ਕਿਹੜੀ ਲੋੜ ਸੀ? ਤੇ ਫਿਰ ਉਹ ਸਿਧਾ ਉਸ ਦੇ ਘਰ ਕਿਉਂ ਆਉਂਦਾ? ਧਰਮਸਾਲਾ ਵਿਚ ਨਾ ਰਾਮਦਾਸ ਦਾ ਸੰਗੀ ਹੋ ਕੇ ਡੇਰਾ ਲਾਉਂਦਾ?

ਤਾਂ ਵੀ ਧਰਮੋ ਆਪਣੇ ਆਪ ਤੋਂ ਪੁਛਦੀ, ਇਹ ਇਕ ਸਾਧੂ ਨੂੰ ਕਿਉਂ ਨਾਲ ਲੈ ਕੇ ਆਇਆ ਹੈ? ਤੇ ਫਿਰ ਇਹ ਸਾਧੂ ਮੈਨੂੰ ਭੈਣ ਕਹਿ ਕੇ ਕਿਉਂ ਬੁਲਾਂਦਾ ਹੈ, ਸਾਧਾਰਣ ਸਾਧੂਆਂ ਵਾਕਰ ਮਾਤਾ ਕਿਉਂ ਨਹੀਂ ਆਖਦਾ? ਫਿਰ ਇਹ ਮੱਘਰ ਦੀ ਉਮਰ ਦਾ ਹੀ ਹੈ, ਮਸਾਂ ਵੀਹ ਬਾਈ ਵਰ੍ਹੇ ਦਾ ਜਵਾਨ? ਮੱਘਰ ਦਾ ਇਸ ਨਾਲ ਇਤਨਾ ਮੇਲਜੋਲ ਹੋਰ ਕੀ ਅਰਥ ਰੱਖ ਸਕਦਾ ਹੈ, ਸਿਵਾਇ ਇਸ ਦੇ ਕਿ ਜਾਂ ਤਾਂ ਮੱਘਰ ਸਾਧੂ ਹੋ ਚੁਕਾ ਹੈ, ਜਾਂ ਹੋਣ ਦੀ ਸਲਾਹ ਕਰ ਰਿਹਾ ਹੈ।

ਧਰਮੋ ਆਪ ਬਹੁਤ ਸਾਧੂ ਸੁਭਾਵ ਵਾਲੀ ਸੀ। ਉਹ ਤੇ ਉਸ ਦਾ ਪਤੀ ਸਾਧੂ ਸੰਤਾਂ ਦੇ ਭਗਤ ਹੀ ਤਾਂ ਸਨ, ਜੋ ਆਏ ਗਏ ਸਾਧੂ ਸੰਤ ਦੀ ਸੇਵਾ ਕਰਨ ਵਿਚ ਸੁਖ ਅਨੁਭਵ ਕਰਦੇ ਸਨ। ਧਰਮੋ ਨੇ ਰਾਮ ਦਾਸ ਨੂੰ ਇਸ ਭਾਵ ਅਧੀਨ ਕੋਈ ਘਿਰਣਾ ਨਾ ਕੀਤੀ ਕਿ ਉਹ ਮੱਘਰ ਨੂੰ ਸਾਧੂ ਹੋਣ ਲਈ ਅਚੇਤ ਹੀ ਜਾਂ ਜਾਣ ਬੁਝ ਕੇ ਪ੍ਰੇਰਨਾ ਕਰ ਰਿਹਾ ਸੀ। ਉਸ ਨੇ ਰਾਮਦਾਸ ਨੂੰ ਵੀ ਧਰਮਸਾਲਾ ਨਹੀਂ ਜਾਣ ਦਿੱਤਾ, ਆਪਣੇ ਘਰ ਹੀ ਰਖਿਆ।

ਕੁਝ ਦਿਨਾਂ ਪਿਛੋਂ ਧਰਮੋ ਤੇ ਉਸ ਦੇ ਪਤੀ ਨੇ ਰਾਮਦਾਸ ਨੂੰ ਆਪਣੇ ਖੇਤ ਵਿਚ ਸਾਧੂ ਬਾਣੇ ਵਿਚ ਰਹਿਣ ਲਈ ਮਨਾ ਲਿਆ। ਉਨ੍ਹਾਂ ਨੇ ਰਾਮਦਾਸ ਨੂੰ ਓਥੇ ਇਕ ਕੋਠਾ ਪਾ ਦਿਤਾ। ਤੂਤਾਂ ਦੇ ਦਰਖ਼ਤਾਂ ਦੀ ਛਾਉਂ ਵਿਚ ਪਾਣੀ ਦੀ ਇਕ ਡਿਘੀ ਉਥੇ ਪਹਿਲਾਂ ਹੀ ਸੀ। ਰਾਮਦਾਸ ਲਈ ਇਹ ਇਕ ਆਦਰਸ਼ਕ ਨਿਵਾਸ ਸਥਾਨ ਸੀ।

ਧਰਮੋ ਦਾ ਪਤੀ ਲੋੜ ਨਾਲੋਂ ਵਧੇਰੇ ਭੋਇੰ ਵਾਲਾ ਖਾਂਦਾ ਪੀਂਦਾ ਮਾਲਕ ਕਿਰਸਾਣ ਸੀ। ਉਸ ਲਈ ਰਾਮਦਾਸ ਨੂੰ ਖੇਤ ਵਿਚ ਰੱਖ ਛੱਡਣਾ ਕੋਈ ਔਖੀ ਗੱਲ ਨਹੀਂ ਸੀ, ਜਿਸ ਸਮੇਂ ਬਾਰ ਦੇ ਨਵੇਂ ਵਸੇ ਪਿੰਡਾਂ ਵਿਚ ਇਕ ਸਾਧੂ ਦਾ ਕਿਸੇ ਖੇਤ ਵਿਚ ਰਹਿਣਾ ਕੇਵਲ ਇਕ ਪੁੰਨ ਦਾ ਕੰਮ ਨਹੀਂ ਸੀ, ਅਰਥ ਦਾ ਕੰਮ ਵੀ ਸੀ। ਉਹ ਸਾਧੂ ਇਕ ਕਿਸਮ ਦਾ ਰਾਖਾ ਹੁੰਦਾ ਸੀ ਫ਼ਸਲ ਦਾ। ਸੋ ਰਾਮਦਾਸ ਨੂੰ ਖੇਤ ਵਿਚ ਰੱਖ ਕੇ ਧਰਮੋ ਦੇ ਪਤੀ ਦੇ ਧਰਮ ਤੇ ਅਰਥ ਦੋਵੇਂ ਸੰਤੁਸ਼ਟ ਹੁੰਦੇ ਸਨ।

ਰਾਮਦਾਸ ਦਾ ਖੇਤ ਵਿਚ ਰਹਿਣਾ ਉਨ੍ਹਾਂ ਨੂੰ ਹੋਰ ਵੀ ਸੁਖਾਂਦਾ ਸੀ। ਉਸ ਦੇ ਨਾਲ ਹੀ ਮੱਘਰ ਲਈ ਵੀ ਉਥੇ ਰਹਿਣ ਦਾ ਇਕ ਬਹਾਨਾ ਬਣ ਗਿਆ ਸੀ। ਉਥੇ ਰਹਿੰਦਾ ਹੋਇਆ ਮੱਘਰ ਸਾਧੂ ਵੀ ਸੀ ਤੇ ਨਾ ਵੀ। ਧਰਮੋ ਨੂੰ ਉਸ ਦਾ ਇਕ ਸਾਧੂ ਦੇ ਸੇਵਕ ਦੇ ਰੂਪ ਵਿਚ ਉਥੇ ਰਹਿਣਾ ਯੋਗ ਤੇ ਸੁਖਾਵਾਂ ਪਰਤੀਤ ਹੁੰਦਾ ਸੀ। ਇਸ ਰੂਪ ਵਿਚ ਉਹ ਧਰਮੋ

ਨੂੰ ਕਿਸੇ ਭਾਂਤ ਦੇ ਮੇਹਣੇ ਦਾ ਕਾਰਨ ਨਹੀਂ ਸੀ। ਧਰਮੋ ਦੀਆਂ ਸ਼ਰੀਕਣੀਆਂ ਇਹ ਨਹੀਂ ਆਖ ਸਕਦੀਆਂ ਸਨ ਕਿ ਧਰਮੋ ਦਾ ਭਰਾ ਸਾਧੂ ਹੋ ਗਿਆ ਹੋਇਆ ਸੀ, ਤੇ ਨਾ ਹੀ ਉਹ ਉਸ ਨੂੰ ਧਰਮੋ ਦਾ ਕਾਮਾ, ਗੋਲਾ, ਕਹਿ ਕੇ ਧਰਮੋ ਨੂੰ ਦੁਖਾ ਸਕਦੀਆਂ ਸਨ। ਉਹ ਸਾਧ ਵੀ ਨਹੀਂ ਸੀ ਤੇ ਖੇਤ ਮਜ਼ਦੂਰ ਵੀ ਨਹੀਂ ਸੀ। ਉਹ ਇਕ ਸਾਧੂ ਰੂਪੀ ਪਰਾਹੁਣਚਾਰੀ ਵਿਚ ਰਹਿ ਰਿਹਾ ਭਰਾ ਸੀ, ਜੋ ਇਕ ਸਾਧੂ ਦੇ ਪ੍ਰੇਮ ਕਰਕੇ ਉਥੇ ਟਿਕਿਆ ਹੋਇਆ ਸੀ, ਜੋ ਉਸ ਸਾਧੂ ਦੀ ਸੇਵਾ ਕਰਕੇ ਇਕ ਤਰ੍ਹਾਂ ਨਾਲ ਧਰਮੋ ਤੇ ਉਸਦੇ ਪਤੀ ਲਈ ਪੁੰਨ ਕਮਾ ਰਿਹਾ ਸੀ। ਇਹ ਇਕ ਸੁਹਣਾ ਪ੍ਰਬੰਧ ਬਣਿਆ ਹੋਇਆ ਸੀ ਮੱਘਰ ਦੇ ਇਸ ਦੁਨੀਆਂ ਵਿਚ ਤੇ ਇਸ ਤੋਂ ਨਿਰਲੇਪ ਹੋ ਕੇ, ਇਸ ਦੇ ਤਾਹਣਿਆਂ ਮੇਹਣਿਆਂ ਤੋਂ ਸੁਰਖਿਅਤ ਹੋ ਰਹਿਣ ਦਾ।

ਪਰ ਇਸ ਦੁਨੀਆਂ ਤੇ ਉਸ ਦੁਨੀਆਂ ਵਿਚ ਸਮਝੌਤਾ ਭਾਵੇਂ ਕਿਸੇ ਉਚੇ ਪੱਧਰ ਤੇ ਬਹੁਤ ਚਿਰ ਤੋਂ ਬਣਿਆ ਚਲਿਆ ਆਉਂਦਾ ਹੈ, ਸਾਧਾਰਣ ਮਧ ਸ਼ਰੇਣੀ ਜਾਂ ਕਿਰਸਾਣੀ ਜੀਵਨ ਵਿਚ ਇਹ ਬਹੁਤਾ ਚਿਰ ਨਹੀਂ ਨਿਭਦਾ। ਮੱਘਰ ਦੇ ਭਰਾ ਵਲੋਂ ਸਨੇਹੇ ਤੇ ਸਨੇਹੇ ਆ ਰਹੇ ਸਨ, ਮੱਘਰ ਨੂੰ ਵਾਪਸ ਉਸ ਪਾਸ ਜਾਣ ਲਈ। ਉਹ ਤੇ ਮੱਘਰ ਦੀ ਭਰਜਾਈ ਇਕ ਵਾਰ ਆ ਕੇ ਮੱਘਰ ਨੂੰ ਮੁੜ ਆਉਣ ਦੀ ਤਾਕੀਦ ਕਰ ਗਏ ਸਨ। ਪਰ ਮੱਘਰ ਦਾ ਮਨ ਹਾਲੀ ਨਾ ਤਾਂ ਵਾਪਸ ਭਰਾ ਦੇ ਘਰ, ਜੋ ਉਸ ਦਾ ਗ੍ਰਿਹਸਥੀ ਦੇ ਨਾਤੇ ਆਪਨਾ ਸੀ, ਜਾਣਾ ਮੰਨਿਆ ਸੀ, ਤੇ ਨਾ ਹੀ ਉਸ ਨੂੰ ਹਾਲੀ ਸਾਧੂ ਦਾ ਭੇਖ ਧਾਰਨ ਕਰਨ ਦਾ ਸਾਹਸ ਉਤਪੰਨ ਹੋਇਆ ਸੀ।

ਧਰਮੋ ਆਪਣੇ ਮਨ ਦੀ ਕਿਸੇ ਕੋਠੜੀ ਵਿਚ ਚਾਹੁੰਦੀ ਵੀ ਸੀ ਕਿ ਮੱਘਰ ਸਾਧੂ ਹੋ ਜਾਵੇ। ਉਸ ਨੂੰ ਮੱਘਰ ਦਾ ਗ੍ਰਿਹਸਥੀ ਸੰਸਾਰ ਵਿਚ ਰਹਿਣ ਦਾ ਚਿਤਰ ਕਿਵੇਂ ਵੀ ਮਨ ਸੁਖਾਵਾਂ ਨਹੀਂ ਸੀ ਦਿਸਦਾ। ਮੱਘਰ ਨੂੰ ਵਿਆਹੁਣਾ ਕਰੀਬ ਕਰੀਬ ਅਸੰਭਵ ਸੀ। ਇਕ ਕਾਮੇ ਦੇ ਰੂਪ ਵਿਚ ਉਹ ਭਰਾ ਭਰਜਾਈ ਦਾ ਯੋਗ ਭਾਂਤ ਸਹਾਇਕ ਨਹੀਂ ਸੀ ਹੋ ਸਕਦਾ। ਉਹ ਭਰਾ ਭਰਜਾਈ ਉਤੇ ਇਕ ਬੋਝ ਸੀ। ਉਹ ਕਿਤਨਾ ਚਿਰ ਇਸ ਬੋਝ ਨੂੰ ਖ਼ੁਸ਼ੀ ਖ਼ੁਸ਼ੀ ਚੁਕੀ ਰਖਣਗੇ ? ਜਦੋਂ ਉਨ੍ਹਾਂ ਦੇ ਸੰਤਾਨ ਹੋ ਜਾਵੇਗੀ ਤੇ ਉਹ ਵੱਡੀ ਹੋ ਜਾਵੇਗੀ ਤਾਂ ਉਸ ਨੂੰ ਮੱਘਰ ਕਿਤਨਾ ਕੁ ਚਿਰ ਸੁਖਾਂਦਾ ਰਹੇਗਾ ? ਮੱਘਰ ਆਪਣੇ ਪਿਤਾ ਤੋਂ ਆਈ ਥੋੜ੍ਹੀ ਜੇਹੀ ਭੋਇੰ ਦਾ ਹੱਕਦਾਰ ਸੀ। ਮੱਘਰ ਤੇ ਭਰਾ ਭਰਜਾਈ ਨਾਲ ਰਹਿਣ ਦਾ ਭਾਵ ਇਸ ਤਰ੍ਹਾਂ ਦਾ ਪਰਤੀਤ ਹੁੰਦਾ ਰਹੇਗਾ ਕਿ ਮੱਘਰ ਉਨ੍ਹਾਂ ਪਾਸੋਂ ਆਪਣੀ ਭੋਇੰ ਦਾ ਬਦਲਾ ਰੋਟੀ ਕਪੜੇ ਦੇ ਰੂਪ ਵਿਚ ਲੈ ਰਿਹਾ ਸੀ ਤੇ ਕੁਝ ਚਿਰ ਪਾ ਕੇ ਉਹ ਉਸ ਦੀ ਮੌਤ ਦੇ ਅਭਿਲਾਸ਼ੀ ਹੋ ਜਾਣਗੇ। ਉਹ ਆਪਣੇ ਪਾਸ ਵੀ ਮੱਘਰ ਨੂੰ ਹਮੇਸ਼ਾਂ ਲਈ ਨਹੀਂ ਰਖ ਸਕਦੀ ਸੀ। ਭਰਾ ਦਾ ਭੈਣ ਦੇ ਆਸਰੇ ਜੀਵਨ ਬਤੀਤ ਕਰਨਾ ਕੇਵਲ ਭਰਾ ਲਈ ਹੀ ਨਹੀਂ, ਭੈਣ ਲਈ ਵੀ ਕੁਝ ਮਿਹਣੇ ਵਾਲੀ ਗਲ ਹੁੰਦੀ ਹੈ। ਉਹ ਚਾਹੁੰਦੀ ਸੀ ਕਿ ਮੱਘਰ ਸਾਧੂ ਹੋ ਜਾਵੇ, ਪਰ ਮਮਤਾ ਅਜੇਹਾ ਚਾਹੁਣ ਤੋਂ ਉਸਨੂੰ ਰੋਕਦੀ ਸੀ।

ਅੰਤ ਸਮਾਚਾਰ ਨੇ ਸਾਰਿਆਂ ਲਈ ਇਸ ਜਟਿਲ ਸਮਸਿਆ ਦਾ ਨਿਰਨਾ ਕਰ ਦਿੱਤਾ। ਧਰਮੋ ਦੇ ਖੇਤ ਦੇ ਨਾਲ ਇਕ ਵਿਧਵਾ ਇਸਤਰੀ ਦਾ ਖੇਤ ਸੀ, ਜਿਸ ਦੇ ਘਰ ਕੇਵਲ ਇਕ ਛੋਟਾ ਜੇਹਾ, ਦੋ ਕੁ ਸਾਲ ਦਾ ਪੁਤਰ ਸੀ। ਉਹ ਵਿਧਵਾ ਰਾਮਦਾਸ ਦੀ ਭਗਤਣੀ ਬਣ ਗਈ। ਉਸਨੂੰ ਕਾਮੇ ਰਾਹੀਂ ਰੋਟੀ, ਲੱਸੀ ਤੇ ਮੱਖਣ ਭੇਜ ਦੇਂਦੀ। ਸਮਾਂ ਪਾ ਕੇ ਉਹ ਆਪ ਵੀ ਰਾਮਦਾਸ ਦੇ ਦਰਸ਼ਨ ਕਦੀ ਕਦਾਈਂ ਖੇਤ ਬੰਨੇ ਗਈ ਕਰ ਆਉਂਦੀ। ਕੁਝ ਹੋਰ ਚਿਰ ਪਾ ਕੇ ਉਸ ਦਾ ਖੇਤ ਬੰਨੇ ਜਾਣਾ ਤੇ ਰਾਮਦਾਸ ਦੇ ਦਰਸ਼ਨ ਕਰਨਾ ਵਧ ਹੋ ਗਿਆ ਤੇ ਅੰਤ ਉਹ ਰਾਮਦਾਸ ਦੀ ਕਾਮਿਨੀ ਬਣ ਗਈ।

ਮੱਘਰ ਨੂੰ ਉਸਦੀ ਇਹ ਗੱਲ ਇਕ ਅੱਖ ਵੀ ਨਹੀਂ ਸੀ ਭਾਉਂਦੀ। ਉਹ ਰਾਮਦਾਸ ਪਾਸ ਉਸ ਵਿਧਵਾ ਦੇ ਆਉਣ ਦੀ ਅਪਚਰਚਾ ਕਰਦਾ, ਉਸ ਨੂੰ ਬੁਰੇ ਭਲੇ ਸ਼ਬਦ ਕਹਿੰਦਾ, ਜਿਨ੍ਹਾਂ ਨੂੰ ਰਾਮਦਾਸ, ਅੱਧੇ ਪਾਖੰਡ ਨਾਲ ਤੇ ਅੱਧੇ ਭਰਾਤਰੀ ਭਾਵ ਨਾਲ ਜਰ ਜਾਂਦਾ। ਉਸ ਨੇ ਨਾ ਤਾਂ ਉਸ ਵਿਧਵਾ ਨੂੰ ਆਪਣੀ ਭਗਤੀ ਤੋਂ ਰੋਕਿਆ ਤੇ ਨਾ ਪਿਛੋਂ ਜਾ ਕੇ ਕਾਮਨਾ ਤੋਂ। ਰਾਮਦਾਸ ਇਕ ਇਸਤਰੀ ਪਿਛੇ ਸੰਸਾਰ ਨਾਲ ਰੁਸ ਕੇ ਸਾਧੂ ਹੋਇਆ ਸੀ। ਉਸਨੂੰ ਸੰਸਾਰ ਨੇ ਇਕ ਹੋਰ ਇਸਤਰੀ ਬਦਲੇ ਵਿਚ ਦੇ ਦਿੱਤੀ। ਪਰ ਉਹ ਸੰਸਾਰ ਨਾਲ ਇਸ ਉਦਾਰਤਾ ਉਤੇ ਵੀ ਨਾ ਮੰਨਿਆ। ਇਸ ਨਾਲ ਸੰਸਾਰ ਉਸਦੀ ਅਪਚਰਚਾ ਕਰਨ ਲਗ ਗਿਆ। ਸਾਧੂ ਨੂੰ ਕੀ ਕਹੇ, ਕਿਸੇ ਇਸਤਰੀ, ਵਿਧਵਾ, ਕੰਵਾਰੀ ਜਾਂ ਵਿਆਹੀ ਹੋਈ ਨਾਲ ਇਤਨਾ ਮੇਲ ? ਲੋਕ ਆਖਦੇ। ਭਾਵੇਂ ਉਹ ਉਸ ਦੀ ਜਵਾਨੀ ਤੇ ਸੁੰਦਰ ਰੂਪ ਉਤੇ ਵੀ ਟਿਪਣੀ ਕਰਦੇ ਹੋਏ

ਯਥਾਰਥ ਭਾਵ ਨਾਲ ਉਸ ਲਈ ਸਾਧੂ ਰਹਿਣ ਦੀ ਕਠਨਾਈ ਦਾ ਅਨੁਭਵ ਕਰਦੇ, ਪਰ ਇਸ ਨਾਲ ਉਹ ਉਸਨੂੰ ਮੁਆਫ਼ ਨਹੀਂ ਕਰ ਸਕਦੇ ਸਨ।

ਗ੍ਰਿਹਸਥ ਕਰੇ ਤੋ ਧਰਮ ਕਰ, ਨਹੀਂ ਤੋ ਕਰ ਵੈਰਾਗ,
ਵੈਰਾਗੀ ਬੰਧਨ ਕਰੇ, ਤਾਂ ਕੋ ਬਡੇ ਅਭਾਗ :

ਉਹ ਆਖਦੇ ਹਨ। ਉਹ ਰਾਮਦਾਸ ਨੂੰ ਪਾਖੰਡੀ ਹੀ ਨਹੀਂ, ਅਭਾਗਾ ਵੀ ਆਖਦੇ। ਧਰਮੋ ਤਕ ਵੀ ਇਸ ਚਰਚਾ ਦੀ ਸੋ ਪਹੁੰਚਣੀ ਜ਼ਰੂਰੀ ਸੀ। ਉਹ ਇਕ ਨਿਆਇਕਾਰ ਰੁਚੀਆਂ ਵਾਲੀ ਇਸਤਰੀ ਨਹੀਂ ਸੀ। ਉਸਨੂੰ ਪਹਿਲਾਂ ਰਾਮਦਾਸ ਉਤੇ ਇਸ ਲਈ ਤਰਸ ਆਉਂਦਾ ਸੀ ਕਿ ਚੰਦਰਾ ਕਿਵੇਂ ਏਡੀ ਸੁਹਣੀ ਜਵਾਨੀ ਛਡ ਕੇ ਸਾਧ ਹੋਇਆ ਸੀ। ਉਸ ਨੂੰ ਤਰਸ ਆ ਰਿਹਾ ਸੀ, ਚੰਦਰਾ ਕਿਵੇਂ ਸਾਧੂ ਦੀ ਉਚ ਪਦਵੀ ਉਤੋਂ ਇਕ ਵਿਧਵਾ ਇਸਤਰੀ ਦੀ ਕਾਮਨਾ ਦੇ ਅਧੀਨ ਡਿੱਗ ਰਿਹਾ ਸੀ। ਅਸਚਰਜ ਦੀ ਗੱਲ ਇਹ ਸੀ ਕਿ ਉਹ ਵਿਧਵਾ ਕੋਈ ਏਡੀ ਰੂਪਵਤੀ ਨਹੀਂ ਸੀ, ਘਟੋ ਘੱਟ ਉਸ ਪਾਏ ਦੀ ਰੂਪਵਤੀ ਨਹੀਂ ਸੀ, ਜਿਸ ਪਾਏ ਦੀ ਰਾਮਦਾਸ ਆਪਣੀ ਭਰਜਾਈ ਤੋਂ ਉਸ ਦੀ ਭੈਣ ਆਪਣੀ ਮੰਗੇਤਰ ਨੂੰ ਦਸਿਆ ਕਰਦਾ ਸੀ।

ਅਪਚਰਚਾ ਬਹੁਤੀ ਵਧ ਗਈ ਤਾਂ ਭੈਣ ਭਰਾ ਇਸ ਬਾਰੇ ਸੋਚ ਕਰਨ ਲਗੇ। ਅੰਤ ਧਰਮੋ ਨੂੰ ਇਸ ਦੀ ਇਕ ਸੁਲਝਾਣੀ ਲੱਭੀ। ਉਹ ਇਹ ਕਿ ਮੱਘਰ ਤੇ ਰਾਮਦਾਸ ਕੁਝ ਚਿਰ ਲਈ ਹਰਦਵਾਰ, ਬਨਾਰਸ, ਆਦਿ ਤੀਰਥਾਂ ਦੀ ਯਾਤਰਾ ਉਤੇ ਚਲੇ ਜਾਣ। ਮੱਘਰ ਨੂੰ ਇਹ ਸਲਾਹ ਹੋਰ ਵੀ ਚੰਗੀ ਲੱਗੀ। ਸ਼ਾਇਦ ਇਸ ਤੀਰਥ ਯਾਤਰਾ ਵਿਚ ਉਹ ਆਪਣੇ ਭਵਿਖਤ ਜੀਵਨ ਦਾ ਨਿਸਚਾ ਵਧੇਰੇ ਸੌਖ ਨਾਲ ਕਰ ਸਕੇ।

ਮੱਘਰ ਦੋ ਦਿਨਾਂ ਲਈ ਭਰਾ ਭਰਜਾਈ ਨੂੰ ਮਿਲ ਆਇਆ ਤੇ ਉਨ੍ਹਾਂ ਪਾਸੋਂ ਬਾਰਾਂ ਵਰ੍ਹੀਏ ਕੁੰਭ ਉਤੇ ਜਾਣ ਦੀ ਆਗਿਆ ਲੈ ਆਇਆ। ਉਨ੍ਹਾਂ ਨੂੰ ਇਹ ਗੁਮਾਨ ਨਹੀਂ ਸੀ ਕਿ ਮੱਘਰ ਤੀਰਥਾਂ ਉਤੇ ਜਾ ਕੇ ਸਾਧੂ ਬਣਨ ਦਾ ਪੱਕਾ ਫੈਸਲਾ ਕਰ ਲਵੇਗਾ। ਉਨ੍ਹਾਂ ਨੂੰ ਕੇਵਲ ਉਸ ਪੁੰਨ ਦਾ ਖ਼ਿਆਲ ਜਚਿਆ, ਜੋ ਬਾਰਾਂ ਵਰ੍ਹੇ ਪਿਛੋਂ ਆਏ ਕੁੰਭ ਦੇ ਇਸ਼ਨਾਨ ਉਤੇ ਜਾਣ ਨਾਲ ਮੱਘਰ ਨੂੰ ਤੇ ਮੱਘਰ ਰਾਹੀਂ ਸਾਰੇ ਪਰਿਵਾਰ ਨੂੰ ਪ੍ਰਾਪਤ ਹੋਵੇਗਾ।

ਧਰਮੋ ਨੂੰ ਵੀ ਮੱਘਰ ਦੀ ਇਹ ਤੀਰਥ ਯਾਤਰਾ ਇਸੇ ਭਾਂਤ ਦੋਹਾਂ ਪਾਸਿਆਂ ਤੋਂ ਲਾਭਕਾਰੀ ਪ੍ਰਤੀਤ ਹੋਈ। ਇਕ ਤਾਂ ਇਸ ਨਾਲ ਰਾਮਦਾਸ ਸ਼ਾਇਦ ਸੰਸਾਰ ਦੇ ਉਤੇ ਹੋਏ ਵਾਧੇ ਤੋਂ ਬਚ ਨਿਕਲੇਗਾ, ਦੂਜਾ ਮੱਘਰ ਆਪਣੇ ਲਈ ਤੇ ਪਰਿਵਾਰ ਲਈ ਵੱਡਾ ਪੁੰਨ ਖੱਟ ਲਿਆਵੇਗਾ। ਮੱਘਰ ਦੇ ਤੀਰਥਾਂ ਉਤੇ ਜਾ ਕੇ ਸਾਧੂ ਬਣ ਜਾਣ ਦਾ ਫ਼ੈਸਲਾ ਕਰ ਲੈਣ ਦਾ ਗੁਮਾਨ ਉਸਨੂੰ ਵੀ ਚੇਤੰਨ ਰੂਪ ਵਿਚ ਨਾ ਆਇਆ। ਭਾਵੇਂ ਕਿਸੇ ਅਰਧ-ਚੇਤਨ ਭਾਂਤ ਉਹ ਕਦੋਂ ਦੀ ਇਹ ਚਾਹੁੰਦੀ ਸੀ ਕਿ ਮੱਘਰ ਸਾਧੂ ਹੋ ਜਾਵੇ।

ਧਰਮੋਂ ਪਾਸੋਂ ਕਿਰਾਇਆ ਲੈ ਕੇ ਤੇ ਇਸ ਤਰ੍ਹਾਂ ਆਪਣੇ ਪੁੰਨ ਵਿਚ ਉਸਨੂੰ ਹਿਸੇਦਾਰ ਬਣਾ ਕੇ ਰਾਮਦਾਸ ਤੇ ਮੱਘਰ ਤੀਰਥਾਂ ਨੂੰ ਚਲ ਪਏ। ਰਾਮਦਾਸ ਉਤੇ ਇਸ ਬਾਰੇ ਕੋਈ ਪਰਦਾ ਪਾਉਣ ਦੀ ਲੋੜ ਨਹੀਂ ਸੀ ਪਈ। ਉਹ ਕਾਮਨਾ ਅੱਗੇ ਡੋਲ ਭਾਵੇਂ ਗਿਆ ਸੀ, ਪਰ ਭੇਖ ਦਾ ਪ੍ਰਭਾਵ ਵੀ ਉਸ ਉਤੇ ਘਟ ਨਹੀਂ ਸੀ, ਤੇ ਫਿਰ ਉਸ ਜਵਾਨੀ ਲਈ, ਜਿਸ ਉਤੇ ਕੁਝ ਧਾਰਮਕ ਪ੍ਰਭਾਵ ਪਏ ਹੋਣ ਦੂਰ ਤੀਰਥਾਂ ਉਤੇ ਜਾਣਾ ਤਾਂ ਇਕ ਸੁਹਾਣਾ ਤਜਰਬਾ ਵੀ ਹੁੰਦਾ ਹੈ। ਉਸ ਲਈ ਹਰਿਦਵਾਰ ਤੇ ਬਨਾਰਸ ਆਦਿ ਦੇ ਦਰਸ਼ਨ ਵੀ ਉਸ ਆਪਣੀ ਕਾਮਨੀ ਨਾਲੋਂ ਕੋਈ ਘਟ ਖਿਚ ਨਹੀਂ ਸਨ ਰਖਦੇ।

ਮੱਘਰ ਤੇ ਰਾਮਦਾਸ ਤੀਰਥਾਂ ਉਤੇ ਚਲੇ ਗਏ। ਉਨ੍ਹਾਂ ਨਾਲ ਕੁਝ ਪਿੰਡ ਦੇ ਗ੍ਰਿਹਸਥੀ ਵੀ ਗਏ ਸਨ। ਉਹ ਦਸਾਂ ਪੰਦਰਾਂ ਦਿਨਾਂ ਪਿਛੋਂ ਮੁੜ ਆਏ। ਰਾਮਦਾਸ ਤੇ ਮੱਘਰ ਉਨ੍ਹਾਂ ਨਾਲ ਨਾ ਮੁੜੇ। ਇਸ ਬਾਰੇ ਕਿਸੇ ਨੂੰ ਕੋਈ ਤੌਖ਼ਲਾ ਨਾ ਹੋਇਆ। ਰਾਮਦਾਸ ਓੜਕ ਇਕ ਸਾਧੂ ਸੀ। ਉਸ ਦਾ ਬਨਾਰਸ ਤੋਂ ਪਟਨੇ ਤੇ ਪਟਨੇ ਤੋਂ ਗਇਆ ਜੀ, ਉਥੋਂ ਜਗਨਨਾਥ ਪੁਰੀ, ਭੁਬਨੇਸ਼ਵਰ ਤੇ ਉਥੋਂ ਵੀ ਪਰੇ ਕਿਧਰੇ ਦੱਖਣ ਵਿਚ ਚਲੇ ਜਾਣਾ ਕੋਈ ਅਸੰਭਵ ਜਾਂ ਅਣਹੋਣੀ ਗੱਲ ਨਹੀਂ ਸੀ। ਸਾਧੂਆਂ ਦਾ ਕੰਮ ਹੈ ਤੀਰਥਾਂ ਉਤੇ ਭਵਣਾ ਉਨ੍ਹਾਂ ਨੂੰ ਕਿਹੜਾ ਘਰ ਕੋਈ ਇਸਤਰੀ ਜਾਂ ਬਾਲ ਬੱਚੇ, ਜਾਂ ਫ਼ਸਲ ਬਾੜੀ ਉਡੀਕ ਰਹੇ ਹੁੰਦੇ ਹਨ। ਸਾਧੂ ਜਿਥੇ ਚਲਾ ਗਿਆ ਉਥੇ ਉਸਦਾ ਘਰ, ਜਿਥੇ ਰਾਤ ਪੈ ਗਈ ਉਸ ਦਾ ਵਸੇਰਾ।

ਤੇ ਮੱਘਰ ਭਾਵੇਂ ਸਾਧੂ ਨਹੀਂ ਸੀ, ਸਾਧੂਆਂ ਜੇਹਾ ਹੀ ਤਾਂ ਸੀ। ਉਸਨੂੰ ਪਿਆਰ ਕਰਨ ਵਾਲੇ ਭਾਈ ਭੈਣ ਨੂੰ ਉਸਦੀ ਮੁੜ ਆਉਣ ਦੀ ਉਡੀਕ ਜ਼ਰੂਰੀ ਹੈ ਸੀ। ਪਰ ਜ਼ਿਮੇਦਾਰੀ ਮੱਘਰ ਪਿਛੇ ਵੀ ਕੋਈ ਨਹੀਂ ਸੀ। ਉਹ ਜਿਤਨਾ ਚਿਰ ਜੀਊ ਚਾਹੇ ਬਾਹਰ ਤੀਰਥ ਭੌਂਵਣ ਉਤੇ ਲਗਾ ਸਕਦਾ ਸੀ।

ਛੇ ਮਹੀਨੇ ਤਕ ਰਾਮ ਦਾਸ ਤੇ ਮੱਘਰ ਨਾ ਮੁੜੇ ਤੇ

ਹੁਣ ਧਰਮੋ ਤੇ ਉਸ ਦੇ ਭਰਾ ਨੂੰ ਦਿਲ ਵਿਚ ਖੋਹਾਂ ਪੈਣ ਲਗੀਆਂ। ਉਹ ਮੱਘਰ ਦੀ ਅਣਹੋਂਦ ਨੂੰ ਮਹਿਸੂਸ ਕਰਨ ਲੱਗੇ। ਉਨ੍ਹਾਂ ਨੂੰ ਆਪਣੇ ਅੰਦਰ ਕੋਈ ਖੱਪਾ ਖ਼ਾਲੀ ਪਿਆ ਪ੍ਰਤੀਤ ਹੋਣ ਲੱਗਾ।

ਉਨ੍ਹਾਂ ਨੂੰ ਡਰ ਪ੍ਰਤੀਤ ਹੋਣ ਲੱਗਾ ਮੱਘਰ ਦੇ ਸਾਧੂ ਹੋ ਜਾਣ ਦਾ। ਮੱਘਰ ਨੇ ਵੀ ਜ਼ਰੂਰ ਸਾਧੂ ਦਾ ਭੇਖ ਕਰ ਲਿਆ ਹੋਵੇਗਾ, ਉਹ ਸੋਚਣ ਲੱਗੇ, ਕਿਉਂਕਿ ਸਾਧੂ ਦੇ ਭੇਖ ਬਿਨਾਂ ਕਿਸੇ ਦਾ ਛੇ ਮਹੀਨੇ ਪ੍ਰਦੇਸ ਵਿਚ ਰਹਿਣਾ ਸੰਭਵ ਨਹੀਂ ਸੀ ਦਿਸਦਾ।

ਚੰਦਰਿਆ, ਜੇ ਤੂੰ ਸਾਧੂ ਈ ਹੋ ਗਿਆ ਇੰਜ ਤਾਂ ਤੇਰੇ ਲਈ ਇਹ ਘਰ ਵਰਜੀ ਹੋਈ ਤਾਂ ਨਹੀਂ। ਤੂੰ ਸਾਧ ਬਣ ਕੇ ਈ ਏਧਰ ਗੇੜਾ ਮਾਰ। ਧਰਮੋ ਗਿਲਾ ਕਰਦੀ।

ਮੱਘਰ ਐਡਾ ਮੋਹ-ਤੋੜ ਤਾਂ ਹੈਨੀ ਸੀ, ਉਸ ਦਾ ਭਰਾ ਧਰਮਾ, ਆਖਦਾ। ਮੱਘਰ ਬਹੁਤ ਨਿੱਘੇ ਸੁਭਾ ਦਾ ਸੀ। ਇਸੇ ਲਈ ਤਾਂ ਉਸ ਦੀ ਭਰਜਾਈ ਵੀ ਉਸ ਨੂੰ ਮੁਹੱਬਤ ਕਰਦੀ ਸੀ। ਉਹ ਆਪਣੀ ਇਕੋ ਇਕ ਭਤੀਜੀ ਨੂੰ, ਜਿਸ ਨੂੰ ਉਸ ਨੇ ਧਰਮੋ ਪਾਸੋਂ ਜਾ ਕੇ ਕੁਝ ਦਿਨਾਂ ਲਈ ਹੀ ਵੇਖਿਆ ਸੀ, ਕਿਉਂਕਿ ਉਹ ਉਸਦੇ ਉਥੇ ਰਹਿਣ ਸਮੇਂ ਪੈਦਾ ਹੋਈ ਸੀ, ਬਹੁਤ ਪਿਆਰ ਕਰਦਾ ਸੀ। ਉਹ ਧਰਮੋ ਦੇ ਅਞਾਣਿਆਂ ਨੂੰ ਵੀ ਗੋਦੀ ਚੁਕ ਕੇ ਖਿਡਾਣ ਵਿਚ ਅਨੰਦ ਲੈਂਦਾ ਸੀ। ਉਸ ਨੂੰ ਅਞਾਣਿਆਂ ਨਾਲ ਮੂਲੋਂ ਕੋਈ ਸੰਕੋਚ ਜਾਂ ਘਿਰਣਾ ਨਹੀਂ ਸੀ। ਉਸ ਦੇ ਮਨ ਵਿਚ ਮਨੁਖ ਜਾਤੀ ਲਈ ਸਾਧਾਰਣ ਤੋਂ ਵਧੇਰੇ ਮੋਹ ਸੀ ਤੇ ਇਸ ਲਈ ਹੀ ਉਹ ਸਭ ਨੂੰ ਪਿਆਰਾ ਲਗਦਾ ਸੀ, ਇਤਨਾ ਹੀਣਾ ਹੋਣ ਉਤੇ ਵੀ, ਇਥੋਂ ਤਕ ਕਿ ਰਾਮਦਾਸ ਵੀ ਉਸ ਨੂੰ ਭਰਾਵਾਂ ਵਾਕਰ ਪਿਆਰਦਾ ਸੀ।

ਧਰਮੋ ਤੇ ਉਸ ਦੇ ਭਰਾ ਧਰਮੇ ਦਾ ਮਨ ਨਹੀਂ ਮੰਨਦਾ ਸੀ ਕਿ ਇਤਨੇ ਨਿੱਘ ਤੇ ਪਿਆਰ ਦਾ ਭਰਿਆ ਹੋਇਆ ਮੱਘਰ ਇਸ ਨਿੱਘ ਤੇ ਪਿਆਰ ਦੇ ਘੇਰੇ ਵਿਚੋਂ ਇਕ ਵਾਰੀ ਨਿਕਲਕੇ ਮੁੜ ਇਸ ਵਿਚ ਆ ਕੇ ਕਦੀ ਆਵੇਗਾ ਹੀ ਨਹੀਂ। ਉਹ ਇਹ ਨਹੀਂ ਸਮਝ ਸਕਦੇ ਸਨ ਕਿ ਮੱਘਰ ਇਸ ਸੰਸਾਰ ਨੂੰ ਇਹ ਮਾਸੂਮ ਪਿਆਰ ਇਸ ਲਈ ਕਰਦਾ ਸੀ ਕਿ ਇਸਨੇ ਉਸ ਨੂੰ ਹੋਰ ਕੁਝ ਦੇਣ ਤੋਂ ਸੰਕੋਚ ਕੀਤਾ ਸੀ। ਜਿਤਨਾ ਉਸ ਨੂੰ ਇਸ ਸੰਸਾਰ ਉਤੇ ਅਧਿਕਾਰ ਥੋੜ੍ਹਾ ਸੀ, ਉਤਨਾ ਹੀ ਚੰਗਾ ਬਣ ਕੇ ਉਹ ਇਸ ਸੰਸਾਰ ਨੂੰ ਜਾਣੋ ਸ਼ਰਮਸਾਰ ਕਰਨਾ ਲੋੜਦਾ ਸੀ। ਉਹ ਕਠੋਰਤਾ ਦਾ ਉੱਤਰ ਕੋਮਲਤਾ ਤੇ ਸੁਹਿਰਦਤਾ ਨਾਲ ਦੇਂਦਾ ਸੀ, ਕਿਉਂਕਿ ਉਸ ਪਾਸ ਇਹ ਹੀ ਹਥਿਆਰ ਸਨ। ਹੋਰ ਸਾਧਨ ਉਸ ਕੋਲ ਨਹੀਂ ਸੀ। ਪਰ ਕੋਮਲਤਾ ਤੇ ਸੁਹਿਰਦਤਾ ਮਨੁਖ ਨੂੰ ਜਿੱਤ ਵੱਲ ਘਟ ਲਿਜਾਂਦੀਆਂ ਹਨ। ਵਧੇਰੇ ਕਰਕੇ ਇਹ ਉਸ ਨੂੰ ਹਾਰ ਵਲ ਲਿਜਾਂਦੀਆਂ ਹਨ, ਭਾਵੇਂ ਇਹ ਹਾਰ ਇਕ ਵਡਮੁਲਾ ਅਨੁਭਵ ਹੁੰਦੀ ਹੈ।

ਨੌਂ ਮਹੀਨੇ ਲੰਘ ਗਏ, ਮੱਘਰ ਤੇ ਰਾਮਦਾਸ ਨਾ ਮੁੜੇ। ਵਰ੍ਹਾ ਲੰਘ ਗਿਆ ਤਾ ਜਾਣੋ ਐਨ ਉਸੇ ਦਿਨ, ਜਿਸ ਦਿਨ ਸਾਲ ਪਹਿਲਾਂ ਉਹ ਧਰਮੋ ਤੋਂ ਛੁਟੀ ਲੈ ਕੇ ਤੀਰਥਾਂ ਨੂੰ ਚੱਲੇ ਸਨ, ਰਾਮਦਾਸ ਧਰਮੋ ਦੇ ਪਿੰਡ ਮੁੜ ਆਇਆ। ਉਸ ਦੇ ਮਨ ਨੂੰ ਉਸ ਦੀ ਕਾਮਿਨੀ ਨੇ ਅੰਤ ਆਪਣੇ ਵਲ ਫਿਰ ਇਕ ਵਾਰ ਖਿਚ ਲਿਆ, ਭਾਵੇਂ ਉਸ ਨੇ ਆਪਣਾ ਸਾਧੂਆਂ ਵਾਲਾ ਭੇਖ ਨਹੀਂ ਤਿਆਗਿਆ ਸੀ। ਨਾ ਹੀ ਉਸ ਦਾ ਇਹ ਭੇਖ ਤਿਆਗਣ ਦਾ ਕੋਈ ਇਰਾਦਾ ਸੀ। ਸਾਧੂ ਉਸ ਨੇ ਬਣਿਆ ਰਹਿਣਾ ਸੀ। ਇਹ ਹੁਣ ਜੀਵਨ ਭਰ ਲਈ ਉਸ ਦਾ ਵਰਣ ਬਣ ਗਿਆ ਹੋਇਆ ਸੀ। ਪਰ ਕਦੀ ਕਦੀ ਕੁਝ ਦਿਨਾਂ ਲਈ ਇਸ ਦੇ ਪਰਿਵਾਰ ਵਿਚੋਂ ਨਿਕਲ ਕੇ ਉਹ ਸੰਸਾਰ ਦੇ ਨਿੱਘ ਨੂੰ ਮਾਨਣ ਦੀ ਲਾਲਸਾ ਕਰ ਲੈਂਦਾ ਸੀ। ਇਸ ਕੁਝ ਦਿਨਾਂ ਦੀ ਲਾਲਸਾ ਦਾ ਖਿਚਿਆ ਉਹ ਧਰਮੋ ਦੇ ਪਿੰਡ, ਆਪਣੀ ਧਰਮ ਭੈਣ ਦੇ ਪਿੰਡ, ਆ ਗਿਆ ਸੀ ਤੇ ਉਸ ਵਿਧਵਾ ਆਪਣੀ ਕਾਮਿਨੀ ਦੇ ਪਿੰਡ।

ਹੋ ਸਕਦਾ ਹੈ ਕਿ ਜੇ ਇਥੇ ਉਸ ਦੀ ਕਾਮਿਨੀ ਦੀ ਖਿਚ ਨਾ ਹੁੰਦੀ ਤਾਂ ਵੀ ਰਾਮਦਾਸ ਧਰਮੋ ਨੂੰ ਮਿਲਣ ਹੀ ਇਸ ਪਿੰਡ ਕੁਝ ਦਿਨਾਂ ਲਈ ਆ ਜਾਂਦਾ। ਉਹ ਮੱਘਰ ਨੂੰ ਬਹੁਤ ਪਿਆਰ ਕਰਨ ਲਗ ਪਿਆ ਸੀ ਤੇ ਇਸ ਪਿਆਰ ਵਿਚ ਬੱਧੇ ਨੂੰ ਉਸ ਨੂੰ ਮੱਘਰ ਦੇ ਭੈਣ ਭਰਾ ਆਪਣੇ ਭੈਣ ਭਰਾ ਵਾਕਰ ਪਿਆਰੇ ਲਗਦੇ ਸਨ। ਉਸ ਦੇ ਮਨ ਵਿਚ ਮੱਘਰ ਦੇ ਭਰਾ ਨੂੰ ਜਾ ਕੇ ਮਿਲਣ ਦੀ ਲਾਲਸਾ ਵੀ ਸੀ। ਇਸ ਤੋਂ ਪਿਛੋਂ ਵੀ ਭਾਵੇਂ ਉਸ ਨੇ ਸਾਰੀ ਉਮਰ ਸਾਧੂ ਰਹਿਣਾ ਸੀ, ਭਾਵੇਂ ਉਸ ਨੇ ਸਾਰੀ ਉਮਰ ਉਸ ਕਾਮਿਨੀ ਦੀ ਭਗਤੀ ਤੇ ਕਾਮਨਾ ਸਵੀਕਾਰ ਕਰਦੇ ਰਹਿਣਾ ਸੀ, ਭਾਵੇਂ ਕੁਝ ਚਿਰ ਪਿਛੋਂ ਜਾ ਕੇ ਉਸ ਨਾਲੋਂ ਮੱਘਰ ਦਾ ਸੰਪਰਕ ਬਿਲਕੁਲ ਹੋਰ ਗ੍ਰਿਹਸਥੀ ਸੰਬੰਧੀਆਂ ਵਾਕਰ ਟੁਟ ਜਾਣਾ ਸੀ, ਉਹ ਮੱਘਰ ਦੇ ਪਿਆਰ ਨੂੰ ਨਿਭਾਂਦਾ, ਧਰਮੋ ਦਾ ਭਰਾ, ਉਸ ਦੇ ਅਞਾਣਿਆਂ ਦਾ ਮਾਮਾ, ਮੱਘਰ

ਦੇ ਭਰਾ ਦਾ ਭਰਾ ਤੇ ਉਸ ਦੇ ਅਵਾਣਿਆਂ ਦਾ ਚਾਚਾ ਬਣਿਆ ਰਿਹਾ।

ਪਰ ਮੱਘਰ ਉਸ ਨਾਲ ਨਹੀਂ ਸੀ ਆਇਆ। ਧਰਮੋ ਰਾਮਦਾਸ ਨੂੰ ਧਾਹ ਮਾਰ ਕੇ, ਗਲ ਲਗ ਕੇ ਮਿਲੀ। ਉਸ ਨੂੰ ਮੱਘਰ ਜੇ ਨਹੀਂ ਸੀ ਮਿਲ ਰਿਹਾ, ਮੱਘਰ ਦਾ ਇਕ ਭਰਾ ਤਾਂ ਮਿਲ ਰਿਹਾ ਸੀ, ਜਿਹੜਾ ਹੁਣੇ ਮੱਘਰ ਪਾਸੋਂ ਆ ਰਿਹਾ ਸੀ, ਜਿਸ ਦੇ ਸਰੀਰ ਵਿਚੋਂ ਹਾਲੇ ਮੱਘਰ ਦੇ ਸਪਰਸ਼ ਦੀ ਸੁਗੰਧੀ ਆ ਰਹੀ ਸੀ, ਜਿਸ ਦੇ ਬੋਲ ਵਿਚ ਹਾਲੀ ਮੱਘਰ ਦੇ ਬੋਲ ਦੇ ਸੁਰ ਮਿਲੇ ਹੋਏ ਸਨ, ਜੋ ਮੱਘਰ ਦਾ ਇਕ ਸੁੰਦਰ ਜੇਹਾ, ਪਰ ਕਿਸੇ ਪੱਖ ਤੋਂ ਅਧੂਰਾ ਜੇਹਾ ਪ੍ਰਤਿਰੂਪ ਸੀ। ਮੱਘਰ ਦਾ ਭਰਾ ਵੀ ਰਾਮਦਾਸ ਨੂੰ ਭਰਾਵਾਂ ਵਾਲੀ ਘੁਟਵੀਂ ਜੱਫੀ ਪਾ ਕੇ ਮਿਲਿਆ। ਉਨ੍ਹਾਂ ਨੂੰ ਭੁਲ ਗਿਆ ਕਿ ਇਸ ਪਿੰਡ ਵਿਚ ਰਾਮਦਾਸ ਨੇ ਜ਼ਰਾ ਕੁ ਖੁਨਾਮੀ ਖੱਟੀ ਹੋਈ ਸੀ। ਕਿਰਸਾਣ ਬਹੁਤਾ ਅਯੋਗ ਪ੍ਰੇਮ ਤੋਂ ਨਹੀਂ ਡਰਦੇ। ਉਹ ਇਸਦੇ ਹਿੰਸਾਮਈ ਪਰਿਣਾਮਾਂ ਤੋਂ ਡਰਿਆ ਕਰਦੇ ਹਨ। ਰਾਮਦਾਸ ਦੀ ਕਾਮਿਨੀ ਦਾ ਕੋਈ ਨੇੜੇ ਦਾ ਦਿਓਰ ਜੇਠ ਜਾਂ ਅਜਿਹਾ ਸੰਬੰਧੀ ਨਹੀਂ ਸੀ ਜੋ ਉਸ ਦੇ ਰਾਮਦਾਸ ਨਾਲ ਸੰਬੰਧ ਤੋਂ ਕੌੜ ਖਾ ਕੇ ਧਰਮੋ ਤੇ ਉਸ ਦੇ ਪਤੀ ਲਈ ਵੀ ਕੋਈ ਸਮਸਿਆ ਖੜੀ ਕਰਦਾ। ਰਾਮਦਾਸ ਦਾ ਉਸ ਵਿਧਵਾ ਇਸਤਰੀ ਨਾਲ ਸੰਬੰਧ ਕੇਵਲ ਉਸ ਦੇ ਸਾਧੂਪੁਣੇ ਉਤੇ ਇਕ ਧਬਾ ਸੀ ਜਿਸਨੂੰ ਹੁਣ ਸਾਲ ਭਰ ਦੇ ਵਿਛੋੜੇ ਪਿਛੋਂ ਮੱਘਰ ਦੇ ਪ੍ਰਤਿਰੂਪ ਵਿਚ ਮਿਲਦੇ ਧਰਮੋ ਤੇ ਉਸ ਦਾ ਪਤੀ ਤੇ ਭਰਾ ਏਡਾ ਬਹੁਤਾ ਮਹਿਸੂਸ ਨਹੀਂ ਕਰਦੇ ਸਨ।

ਧਰਮੋ ਦਾ ਪਤੀ ਪਿੰਡ ਦਾ ਚੌਧਰੀ ਸੀ। ਉਸ ਦੀਆਂ ਰੁਚੀਆਂ ਵੀ ਕੁਝ ਵਧੇਰੇ ਸੁਚਵਾਦੀ ਸਨ। ਪਰ ਰਾਮਦਾਸ ਉਸ ਦਾ ਸਾਲਾ ਸੀ ਤੇ ਸਾਲਾ ਸਾਧਾਰਣ ਪੁਰਖ ਨੂੰ ਧਰਮ ਜਿਤਨਾ ਹੀ ਪਿਆਰਾ ਹੁੰਦਾ ਹੈ। ਉਸ ਦੇ ਮਨ ਵਿਚ ਵੀ ਰਾਮਦਾਸ ਲਈ ਪਿਆਰ ਸੀ। ਉਹ ਰਾਮਦਾਸ ਨੂੰ ਉਸ ਦੇ ਪਤਨ ਉਤੇ ਝਾੜਾਂ ਪਾਂਦਾ ਸੀ। ਉਹ ਉਸਦੇ ਸਾਧੂਪਣ ਉਤੇ ਫਿਟਕਾਰਾਂ ਪਾਂਦਾ ਸੀ। ਪਰ ਉਹ ਰਾਮਦਾਸ ਨੂੰ ਮੱਘਰ ਜੇਹਾ ਹੀ ਉਚ ਪਿਆਰ ਕਰਦਾ ਸੀ ਤੇ ਰਾਮਦਾਸ ਉਸ ਦੀਆਂ ਫਿਟਕਾਰਾਂ ਨੂੰ ਇਸ ਤਰ੍ਹਾਂ ਸਿਰ ਸੁਟ ਕੇ ਸੁਣ ਲੈਂਦਾ ਸੀ ਜਿਵੇਂ ਉਹ ਮੱਘਰ ਨੂੰ ਪੈਂਦੀਆਂ ਹੋਣ ਤੇ ਮੱਘਰ ਉਨ੍ਹਾਂ ਨੂੰ ਸੁਣ ਰਿਹਾ ਹੋਵੇ।

"ਵੇ ਮੱਘਰ ਨੂੰ ਕਿਉਂ ਨਹੀਂ ਨਾਲ ਲਿਆਇਆ ?" ਧਰਮੋ ਨੇ ਇਕ ਗਿਲੇ ਜੇਹੇ ਨਾਲ ਰਾਮਦਾਸ ਨੂੰ ਪੁਛਿਆ।

ਰਾਮਦਾਸ ਦੇ ਮਨ ਉਤੇ ਮੱਘਰ ਦੀ ਸਾਧਵਤਾ, ਉਸ ਦੀ ਮਹਾਤਮਾਈ ਦਾ ਬਹੁਤਾ ਪ੍ਰਭਾਵ ਪਿਆ ਹੋਇਆ ਸੀ। ਉਸ ਨੇ ਮੰਨ ਲਿਆ ਸੀ ਕਿ ਉਹ ਸੰਸਾਰ ਜਿਸ ਦੀਆਂ ਲਾਲਸਾਵਾਂ ਤੋਂ ਉਹ ਆਪ ਛੁਟਕਾਰਾ ਨਹੀਂ ਸੀ ਪਾ ਰਿਹਾ, ਮੱਘਰ ਨੇ ਇਕ ਫਟੇ ਪੁਰਾਣੇ ਕਪੜੇ ਵਾਕਰ ਆਪਣੇ ਤੋਂ ਲਾਹ ਮਾਰਿਆ ਸੀ।

"ਧਰਮੋ", ਉਹ ਧਰਮੋ ਨੂੰ ਮੱਘਰ ਵਾਕਰ ਨਾਉਂ ਲੈ ਕੇ ਹੀ ਪੁਕਾਰਨ ਲਗ ਪਿਆ ਸੀ, "ਮੱਘਰ ਦਾ ਹੁਣ ਇਸ ਭਾਂਤ ਦਾ ਮੋਹ ਨਾ ਕਰੋ, ਮੱਘਰ ਨੇ ਉਹ ਸਾਧੂ ਪਦਵੀ ਪਾ ਲਈ ਹੈ ਜਿਸਨੂੰ ਅਸੀਂ ਸਾਰੀ ਉਮਰ ਭਟਕਦੇ ਰਹਿ ਕੇ ਵੀ ਨਹੀਂ ਪਾ ਸਕਣਾ।"

"ਵੇ ਵੀਰ, ਇਹ ਕੀ ਆਖਦੇ ?" ਧਰਮੋ ਨੇ ਡਡਿਆ ਕੇ ਪੁਛਿਆ, "ਮੱਘਰ ਹੁਣ ਕਦੇ ਵੀ ਸਾਡੇ ਕੋਲ ਨਹੀਂ ਆਊ ?"

"ਲਗਦਾ ਤਾਂ ਏਵੇਂ ਈ ਐ", ਰਾਮਦਾਸ ਨੇ ਉੱਤਰ ਦਿਤਾ।

ਉਹ ਕਿਵੇਂ ?"

"ਉਹ ਰਿਖੀਕੇਸ਼ ਤੋਂ ਵੀ ਉਤੇ ਜਾ ਬੈਠਾ ਇ। ਪਿਛਲੇ ਛੇ ਮਹੀਨੇ ਤਾਂ ਮੈਂ ਓਸ ਦੇ ਮੇਰੇ ਵਲ ਰੁਚੀ ਕਰਨ ਦੀ ਆਸ ਨਾਲ ਉਹਦੀ ਸੇਵਾ ਕਰਦਾ ਰਿਹਾ। ਕਈ ਕਈ ਦਿਨ ਮੈਂ ਓਥੇ ਉਹਦੇ ਕੋਲ ਬਿਤਾਏ। ਪਰ ਉਸ ਨੇ ਮੇਰਾ ਵੀ ਮੋਹ ਤਿਆਗ ਦਿਤਾ। ਮੇਰੇ ਨਾਲ ਉਹਦਾ ਬੜਾ ਮੋਹ ਸੀ, ਧਰਮੋ।" ਇਹ ਕਹਿੰਦੇ ਕਹਿੰਦੇ ਰਾਮਦਾਸ ਦੀਆਂ ਅੱਖਾਂ ਵਿਚ ਹੰਝੂ ਭਰ ਆਏ।

"ਵੇ, ਕਿਤੇ ਲਦ ਤਾਂ ਨਹੀਂ ਗਿਆ ਏਸ ਜਹਾਨ ਤੋਂ ਮੇਰਾ ਵੀਰ ?" ਤੇ ਧਰਮੋ ਨੇ ਉਸ ਦੇ ਹੰਝੂਆਂ ਤੋਂ ਕਠੋਰ ਅਨੁਮਾਨ ਲਾ ਕੇ ਪੁਛਿਆ।

"ਨਹੀਂ, ਧਰਮੋ, ਉਹ ਸੁਖ ਸਾਂਦ ਨਾਲ ਐ, ਜੀਉਂਦਾ ਇ ਤੇਰੇ ਮੇਰੇ ਆਂਙੂ। ਪਰ ਉਹ ਹੁਣ ਹੋਰ ਦਾ ਹੋਰ ਈ ਬਣ ਗਿਆ ਇ।" ਰਾਮਦਾਸ ਦੀਆਂ ਅੱਖਾਂ ਦੇ ਹੰਝੂ ਸੁਕ ਗਏ ਸਨ।

"ਜੀਉਂਦੇ ਦੀ ਸੋ ਔਣੀ ਚਾਹੀਦੀ ਐ, ਰਾਮਦਾਸ", ਧਰਮੋ ਨੇ ਤਸੱਲੀ ਨਾਲ ਆਖਿਆ। ਹੋਰ ਸਾਧ ਨੂੰ ਅਗੇ ਕਿਹੜਾ ਉਹ ਗਰਿਸਥੀ ਸੀ ? ਏਥੇ ਵੀ ਉਹ ਇਕ ਸਾਧੂ ਈ ਤਾਂ ਸੀ।"

"ਆਹੋ, ਧਰਮੋ ਉਹ ਜੰਮਿਆ ਈ ਸਾਧੂ ਹੋਣ ਲਈ ਸੀ। ਉਹ ਤਾਂ ਇਕ ਤਪੀਸਰ ਐ, ਥੁਆਡੀਆਂ ਸੱਤੇ ਕੁਲਾਂ

ਤਾਰ ਦੇਊ। ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ਵਾਲੀ ਗੱਲ ਐ, ਧਰਮੋ।"

"ਵੇ, ਅੱਛਾ ਵੀਰ, ਏਡਾ ਮਹਾਤਮਾ ਤਪੀਸਰ ਬਣ ਗਿਆ ਇ ਮੱਘਰ?" ਧਰਮੋ ਨੇ ਹੁਲਾਸ ਨਾਲ ਪੁਛਿਆ।

"ਹਾਂ, ਧਰਮੋ ਦੋ ਦੋ ਦਿਨ ਸਮਾਧੀ ਨਹੀਂ ਖੋਲ੍ਹਦਾ ਇਨ੍ਹਾਂ ਛਿਆਂ ਮਹੀਨਿਆਂ 'ਚ ਈ ਉਨ੍ਹੇ ਸਾਲਾਂ ਪੁਰਾਣੇ ਸਾਧੂ ਮਾਤ ਪਾ ਦਿਤੇ। ਜਿਹੜਾ ਉਹਦਾ ਗੁਰੂ ਐ, ਉਹ ਆਖਦੇ ਇਹ ਤਾਂ ਕੋਈ ਬੋਧੀਸਤਵ ਐ।

"ਧੰਨ ਭਾਗ ਸਾਡੇ ਬੀਰ," ਧਰਮੋ ਨੇ ਆਖਿਆ, ਪਰ ਨਾਲ ਹੀ ਉਸ ਦੀਆਂ ਅੱਖਾਂ ਹੰਝੂਆਂ ਵਿਚ ਡੁੱਬ ਗਈਆਂ। ਉਹ ਲਗਾਤਾਰ ਰੋਈ ਜਾ ਰਹੀ ਸੀ। ਕਿਉਂ ਰੋਂਦੀ ਸੀ, ਇਸ ਦਾ ਉਸ ਨੂੰ ਆਪ ਕੋਈ ਸਚੇਤ ਗਿਆਨ ਨਹੀਂ ਸੀ। ਉਹ ਆਖ ਚੁਕੀ ਸੀ ਕਿ ਮੱਘਰ ਦਾ ਸਾਧ ਹੋ ਜਾਣਾ ਕੋਈ ਫ਼ਰਕ ਨਹੀਂ ਸੀ ਪਾਂਦਾ। ਉਹਨੂੰ ਉਹ ਜੀਊਂਦਾ ਹੀ ਚਾਹੀਦਾ ਸੀ। ਸਾਧੂ ਨੂੰ, ਅੱਗੇ ਕਿਹੜਾ ਉਹ ਸਾਧਾਂ ਤੋਂ ਵੱਖਰਾ ਕੋਈ ਗ੍ਰਿਹਸਤੀ ਸੀ? ਉਸ ਨੇ ਕਿਹੜੇ ਗ੍ਰਿਹਸਤ ਦੇ ਸੁਖ ਆਪ ਭੋਗਣੇ ਸਨ ਜਾਂ ਸਾਕ ਸੰਬੰਧੀਆਂ ਨੂੰ ਭੁਗਤਾਣੇ ਸਨ? ਉਸ ਦੀ ਆਤਮਾ ਇਹ ਵੀ ਮੰਨਦੀ ਸੀ ਕਿ ਸਾਧੂ ਹੋ ਕੇ, ਤਪ ਕਰਕੇ, ਮੱਘਰ ਆਪਣੇ ਸਾਕ ਸੰਬੰਧ ਸਭ ਦਾ ਭਲਾ ਕਰ ਰਿਹਾ ਸੀ। ਉਹ ਕਮਾਈ ਕਰ ਰਿਹਾ ਸੀ ਜਿਹੜੀ ਉਹ ਗ੍ਰਿਹਸਥੀ ਰਹਿੰਦੇ ਹੋਏ ਸਤ ਜਨਮ ਨਹੀਂ ਕਰ ਸਕਦੇ ਸਨ। ਪਰ ਤਾਂ ਵੀ ਉਸ ਦਾ ਮਨ ਠਹਿਰਦਾ ਨਹੀਂ ਸੀ, ਅੱਖਾਂ ਰਾਹੀਂ ਹੰਝੂ ਬਣ ਬਣ ਭੋਇੰ ਉਤੇ ਵਹਿ ਰਿਹਾ ਸੀ। ਉਸ ਦਾ ਭਰਾ, ਭਾਵੇਂ ਉਹ ਉਪਰਲੇ ਹੇਠਲੇ ਸੱਤ ਲੋਕ ਕਿਉਂ ਨਾ ਜਿੱਤ ਲਵੇ, ਇਸ ਲੋਕ ਵਿਚ ਪੂਰਨ ਭਾਂਤ ਹਾਰ ਖਾ ਗਿਆ ਸੀ। ਇਸ ਹਾਰ ਵਿਚ ਉਹ ਆਪਣੀ ਹਾਰ ਵੀ ਵੇਖਦੀ ਸੀ।

"ਵੇ ਬੀਰ, ਉਹਦਾ ਰੋਟੀ ਟੁੱਕ ਦਾ ਕੀ ਪਰਬੰਧ ਐ? ਕਿਤੇ ਮੇਰੇ ਵੀਰ ਨੂੰ ਕਿਸੇ ਦੇ ਘਰ ਟੁਕੜਾ ਮੰਗਣ ਤਾਂ ਨਹੀਂ ਜਾਣਾ ਪੈਂਦਾ?" ਧਰਮੋ ਨੇ ਇਕ ਗ੍ਰਿਹਸਥੀ ਦੇ ਅਭਿਮਾਨ ਨਾਲ ਪੁਛਿਆ। ਉਹ ਮੱਘਰ ਦੇ ਸਾਧੂ ਹੋਣ ਉਤੇ ਇਤਨੀ ਅਧੀਰ ਨਹੀਂ ਸੀ, ਅਧੀਰਤਾ ਉਸਦੀ ਦਾ ਕਾਰਨ ਉਹ ਹਾਰ ਭਾਵ ਹੈ ਜਿਸ ਦੇ ਅਧੀਨ ਇਕ ਮਨੁੱਖ ਆਪਣੀ ਰੋਟੀ, ਆਪਣਾ ਜੀਵਨ ਸਾਧਨ ਦੂਜੇ ਮਨੁੱਖ ਤੋਂ ਮੰਗਣ ਉਤੇ ਮਜਬੂਰ ਹੋ ਜਾਂਦਾ ਹੈ। "ਮੰਗਣ ਗਿਆ ਸੋ ਮਰ ਗਿਆ, ਮਰੇ ਸੋ ਮੰਗਣ ਜਾਇ। ਹਰ ਦੂ ਲਾਨ੍ਹਤ ਓਸ ਦੇ ਘਰ ਹੁੰਦੇ ਮੁੱਕਰ ਪਾਇ।" ਇਹ ਦੋਹਾਂ ਉਸ ਨੇ ਬਹੁਤ ਵਾਰੀ ਦੁਹਰਾ-ਇਆ ਸੀ, ਆਪਣੀ ਉਸ ਰੁਚੀ ਦੀ ਪੁਸ਼ਟੀ ਲਈ ਜਿਸ ਦੇ ਅਧੀਨ ਉਹ ਕਿਸੇ ਭਿਖਾਰੀ ਨੂੰ ਆਪਣੇ ਘਰੋਂ ਭਿਛਿਆ ਪਾਏ ਜਾਣ ਨਹੀਂ ਦੇਂਦੀ ਸੀ। ਪਰ ਉਹ ਜਿੱਤ-ਭਾਵ ਦੀ ਗੱਲ ਸੀ। ਹੁਣ ਡਰ ਸੀ ਮੱਘਰ ਦਾ ਉਸ ਮਰੇ ਹੋਏ ਮੰਗਤੇ ਦੀ ਥਾਉਂ ਹੋਣ ਦਾ, ਤੇ ਮੱਘਰ ਦੇ ਰੂਪ ਵਿਚ ਉਸ ਦਾ ਆਪਣਾ। ਉਹ ਜਿਹੜੀ ਭਿਛਿਆ ਦੇ ਕੇ ਸਦਾ ਜਿੱਤਦੀ ਚਲੀ ਆ ਰਹੀ ਸੀ. ਅੱਜ ਡਰਦੀ ਸੀ ਭਿਛਿਆ ਮੰਗਣ ਦੀ ਹਾਰ ਨੂੰ ਸਵੀਕਾਰ ਕਰਨ ਤੋਂ।

"ਧਰਮੋ, ਉਹਨੂੰ ਰੋਟੀ ਮੰਗਣ ਜਾਣ ਦੀ ਕੀ ਲੋੜ ਐ?" ਰਾਮਦਾਸ ਨੇ ਵੀ ਇਕ ਭਾਂਤ ਦੇ ਜਿੱਤ ਭਾਵ ਨਾਲ ਕਿਹਾ। ਓੜਕ ਮੱਘਰ ਉਸ ਦਾ ਵੀ ਤਾਂ ਭਰਾ ਹੀ ਸੀ। ਕੇਵਲ ਭਰਾ ਹੀ ਨਹੀਂ, ਉਹ ਮੱਘਰ ਦੀ ਸਾਧਵਤਾ ਵਿਚ ਆਪਣਾ ਕੋਈ ਹਿੱਸਾ ਵੀ ਵੇਖਦਾ ਸੀ। ਆਖ਼ਿਰ ਉਸ ਨੇ ਹੀ ਤਾਂ ਮੱਘਰ ਨੂੰ ਸਾਧਵਤਾ ਦੇ ਰਾਹ ਉਤੇ ਪਾਇਆ ਸੀ।

"ਉਹਦੇ ਉਦਾਲੇ ਤਾਂ ਥਾਲਾਂ ਦੇ ਥਾਲ ਪਰੋਸੇ ਪਏ ਰਹਿੰਦੇ ਐ। ਸ਼ਾਹੂਕਾਰਾਂ ਨੇ ਸਦਾਵਰਤ ਲਾਏ ਹੋਏ ਐ ਓਥੇ, ਤੇ ਭਮਾਂ ਆਮ ਸਾਧੂ ਉਨ੍ਹਾਂ ਸਦਾਵਰਤਾਂ ਉਤੇ ਆਪ ਜਾ ਕੇ ਰੋਟੀ ਖਾਂਦੇ ਐ ਮੱਘਰ ਅਰਗਿਆਂ ਲਈ ਸ਼ਾਹੂਕਾਰਾਂ ਦੇ ਨੌਕਰ ਉਨ੍ਹਾਂ ਦੀਆਂ ਧੂਣੀਆਂ ਬਾਲ ਲਿਜਾਂਦੇ ਐ। ਤੇ ਫੇਰ ਖਾਂਦਾ ਉਹ ਕੀ ਐ? ਉਹ ਤਾਂ ਧਰਮੋ, ਜਾਣੀ ਪੌਣਾਹਾਰੀ ਹੋਇਆ ਹੋਇਆ ਇ। ਕਿਤੇ ਦੂਜੇ ਤੀਜੇ ਦੋ ਫੁਲਕੇ ਖਾ ਲਏ, ਜਾਂ ਦੁਧ ਦਾਂ ਗਲਾਸ ਪੀ ਲਿਆ, ਜਾਂ ਫਲ ਪਾਣ ਕਰ ਲਿਆ।"

ਧਰਮੋ ਦੀਆਂ ਇਹ ਸੁਣਕੇ ਬਾਛਾਂ ਖਿੜ ਗਈਆਂ। ਉਸ ਦਾ ਭਰਾ ਸਾਧੂ ਹੋ ਕੇ ਵੀ ਹਾਰਿਆ ਨਹੀਂ ਸੀ।

ਪਰ ਇਕ ਹੋਰ ਦਿਨ ਰਾਮਦਾਸ ਨੇ ਧਰਮੋ ਨੂੰ ਮੱਘਰ ਦੀ ਹਾਰ ਜਿੱਤ ਦੀ ਸੱਚਾਈ ਦੱਸੀ, ਜਿਸ ਦਾ ਗਿਆਨ ਭਾਵੇਂ ਮੱਘਰ ਨੂੰ ਤਾਂ ਥੋੜ੍ਹਾ ਬਹੁਤ ਸੀ, ਰਾਮਦਾਸ ਨੂੰ ਤੇ ਧਰਮੋ ਨੂੰ ਉਸ ਦੇ ਦੱਸਣ ਕਹਿਣ ਉਤੇ ਵੀ ਨਹੀਂ ਸੀ।

"ਮੈਂ ਉਹਨੂੰ ਬਹੁਤ ਜ਼ੋਰ ਲਾਇਆ, ਏਥੇ ਇਕ ਬਾਰ ਥੁਆਨੂੰ ਸਾਰਿਆਂ ਨੂੰ ਮਿਲਣ ਆਉਣ ਲਈ ਧਰਮੋ! ਪਰ ਉਹਨੇ ਇਕ ਨਾਂਹ ਈਂ ਫੜੀ। 'ਮੈਂ ਕੀ ਕਿਸੇ ਦਾ ਸਵਾਰਨੈ ਜਾ ਕੇ ਮਿਲ ਕੇ, ਰਾਮਦਾਸ?' ਉਹ ਕਹੀ ਜਾਵੇ 'ਮੇਰਾ ਸੰਸਾਰ ਵਿਚ ਕੀ ਮੁੱਲ ਐ? ਮੇਰਾ ਕੀ ਜੀਊਣਾ ਇ, ਰਾਮਦਾਸ? ਜੱਗ ਉਤੇ ਜੀਊਣਾ ਕੂੜ ਉਨ੍ਹਾਂ ਦਾ, ਗਈਆਂ

ਜਿਨ੍ਹਾਂ ਦੀ ਅੱਖੀਂ', ਉਹ ਕਹੀ ਜਾਵੇ । 'ਮੇਰਾ ਜੱਗ ਉਤੇ ਜੀਊਣਾ ਕੂੜਾ ਇ, ਰਾਮਦਾਸ' । ਇਹ ਕਹਿੰਦੇ ਰਾਮਦਾਸ ਦੀਆਂ ਆਪਣੀਆਂ ਅੱਖਾਂ ਅੱਜ ਫਿਰ ਇਕ ਵਾਰੀ ਹੰਝੂਆਂ ਨਾਲ ਭਰ ਗਈਆਂ, ਤੇ ਧਰਮੋ ਦੀਆਂ ਵਿਚੋਂ ਤਾਂ ਝੜੀ ਹੀ ਲੱਗ ਗਈ ।

"ਇਹ ਸਾਧੂਪੁਣਾ ਪਾਖੰਡ ਐ, ਧਰਮੋ" ਰਾਮਦਾਸ ਨੇ ਮੱਘਰ ਦੇ ਸ਼ਬਦ ਦੁਹਰਾਏ । "ਅਸੀਂ ਸਾਧਾਂ ਨੇ ਜਗਤ ਨੂੰ ਕੀ ਦੇਣਾ ਇ ? ਅਸੀਂ ਜਗਤ ਦਾ ਕੀ ਸੰਵਾਰ ਸਕਦੇ ਆਂ, ਜਿਨ੍ਹਾਂ ਤੋਂ ਆਪਣਾ ਆਪ ਨਾ ਸੰਵਰਿਆ ? ਹਾਰਿਆ ਹੋਇਆ ਕਿਸੇ ਨੂੰ ਜਿਤਾ ਕਿਵੇਂ ਦੇਊ ?"

"ਵੇ, ਨਾ ਬੀਰ, ਇਉਂ ਨਾ ਕਹੁ", ਧਰਮੋ ਇਨ੍ਹਾਂ ਸ਼ਬਦਾਂ ਦੇ ਅਰਥ ਤੋਂ ਡਰਦੀ ਸੀ ।

"ਇਹ ਪਖੰਡ ਐ, ਘਰਿਸਤੀਆਂ ਦੀ ਕਮਾਈ ਖਾਣ ਲਈ ਉਨ੍ਹਾਂ ਨੂੰ ਫੋਕੀਆਂ ਗੱਲਾਂ ਨਾਲ ਪਰਚੌਣਾ । ਸਾਧੂ ਦੀ ਸੇਵਾ ਤੋਂ ਓੜਕ ਕੋਈ ਕੀ ਮੰਗਦੈ ? ਘਰਿਸਤ ਦਾ ਸੁਖ ਸੰਪਤ ਈ ਨਾ ? ਜੇ ਇਉਂ ਨਾ ਹੋਵੇ ਤਾਂ ਹਰ ਕੋਈ ਸਾਧੂ ਈ ਨਾ ਬਣ ਜਾਵੇ ? ਕਦੇ ਕਿਸੇ ਨੇ ਕਿਸੇ ਸਾਧੂ ਤੋਂ, ਧਰਮ ਅਸਥਾਨ ਤੋਂ, ਮੁਕਤੀ ਮੰਗੀ ਐ ? ਸਾਰੇ ਦੁੱਧ ਪੁਤ ਈ ਮੰਗਦੇ ਐ । ਇਹ ਘਰਿਸਤ ਦਾ ਧਨ । ਤੇ ਸਾਧ, ਜਿਨ੍ਹਾਂ ਨੂੰ ਆਪ ਨੂੰ ਇਹ ਨਾ ਮਿਲਿਆ ਹੋਰਨਾਂ ਨੂੰ ਕਿਵੇਂ ਲੈ ਦੇਣਗੇ ?"

"ਵੇ ਨਾ, ਇਹ ਕੁਫ਼ਰ ਦੀਆਂ ਗੱਲਾਂ ਨਾ ਕਰ । ਤੂੰ ਆਪਣੇ ਕੱਚ ਨੂੰ ਲੁਕੌਣ ਦਾ ਮਾਰਾ ਇਉਂ ਕਹਿਨਾ ਇ", ਧਰਮੋ ਬੋਲੀ । ਉਹ ਇਕ ਭੈਣ ਦੀ ਨਿਰਝੱਕਤਾ ਨਾਲ ਰਾਮਦਾਸ ਦੇ ਭੇਖ ਉਤਲੇ ਧੱਬੇ ਬਾਰੇ ਉਸ ਨੂੰ ਝਾੜ ਆਮ ਪਾ ਦਿਆ ਕਰਦੀ ਸੀ ।

ਪਰ ਰਾਮਦਾਸ ਇਹ ਗੱਲਾਂ ਆਪਣੇ ਕੋਲੋਂ ਨਹੀਂ ਸੀ ਕਹਿ ਰਿਹਾ । "ਇਹ ਬਚਨ ਮੱਘਰ ਦੇ ਐ, ਧਰਮੋ, ਤੇ ਸੱਚੇ ਬਚਨ ਨੇ । ਥੁਹਾਨੂੰ ਘਰਿਸਤੀਆਂ ਨੂੰ ਇਨ੍ਹਾਂ ਬਚਨਾਂ ਤੋਂ ਡਰ ਔਂਦਾ ਇ । ਜੇ ਡਰ ਨਾ ਆਵੇ ਤਾਂ ਤੁਸੀਂ ਸਾਧਾਂ ਦੇ ਪਖੰਡ ਵਿਚ ਕਿਉਂ ਆਵੋ ? ਪਰ ਜਿਹੜੇ ਸਾਧ ਹੋ ਜਾਂਦੇ ਐ, ਮੱਘਰ ਵਰਗੇ ਪੂਰਨ ਸਾਧ, ਉਨ੍ਹਾਂ ਨੂੰ ਏਸ ਗੱਲ ਦਾ, ਏਸ ਸੱਚ ਦਾ ਗਿਆਨ ਹੋ ਜਾਂਦਾ ਇ ।" ਰਾਮ ਦਾਸ ਨੂੰ ਆਪ ਵੀ ਕੁਝ ਹਦ ਤਕ ਇਹ ਨਿਸ਼ਚਾ ਹੋਇਆ ਹੋਇਆ ਸੀ ।

"ਅੱਛਾ, ਹੋਊ," ਧਰਮੋ ਨੇ ਕਹਿ ਦਿੱਤਾ । ਉਹ ਮੱਘਰ ਦੇ ਬਚਨਾਂ ਦਾ ਖੰਡਨ ਨਹੀਂ ਕਰ ਸਕਦੀ ਸੀ । ਭਾਵੇਂ ਉਹ ਇਕ ਸਾਧਾਰਣ ਗ੍ਰਿਹਸਥੀ ਦੇ ਰੂਪ ਵਿਚ ਇਸ ਸਚ ਨੂੰ ਪ੍ਰਵਾਨ ਕਰਨ ਨੂੰ ਤਿਆਰ ਨਹੀਂ ਸੀ । ਇਸ ਨਾਲ ਗ੍ਰਿਹਸਤੀ ਦੇ ਮਨ ਹੇਠੋਂ ਉਹ ਠੁਮਣਾ ਨਿਕਲ ਜਾਂਦਾ ਹੈ, ਜਿਹੜਾ ਉਸਨੂੰ ਭੋਇੰ ਦੀ ਕਠੋਰਤਾ ਤੋਂ ਕੁਝ ਉਚੇਰਾ ਚੁੱਕੀ ਰਖਦਾ ਹੈ । ਉਹ ਇਸ ਠੁਮਣੇ ਨੂੰ ਆਪਣੀ ਆਤਮਾ ਦਾ ਭਾਗ ਸਮਝੀ ਬੈਠੀ ਸੀ, ਇਕ ਸਾਧਾਰਣ ਗ੍ਰਿਹਸਥੀ ਵਾਕਰ । ਜੇ ਇਹ ਸੱਚ ਸੀ, ਤਾਂ ਹੋਰ ਅਧਿਆਤਮਕ ਸੱਚ ਵਾਕਰ ਇਹ ਕੇਵਲ ਇਕ ਸਾਧੂ ਨੂੰ ਹੀ ਸੁਹੰਦਾ ਸੀ । ਗ੍ਰਿਹਸਥੀ ਦਾ ਧਰਮ ਇਸ ਸੰਸਾਰ ਦੇ ਝੂਠ ਨੂੰ ਪਾਲਣਾ ਹੈ, ਇਸ ਦੇ ਸੱਚ ਨੂੰ ਜਾਣਨਾ ਨਹੀਂ, ਉਹ ਆਪਣੇ ਅਨੁਭਵ ਤੋਂ ਜਾਣਦੀ ਸੀ । ਇਕ ਗ੍ਰਿਹਸਥੀ ਦਾ ਅਨੁਭਵ ਇਕ ਸਾਧੂ ਦੇ ਅਨੁਭਵ ਨਾਲੋਂ ਵਖਰਾ ਹੀ ਹੋਵੇ ਤਾਂ ਹੀ ਇਹ ਠੀਕ ਅਨੁਭਵ ਹੈ ।

"ਇਹ ਸਾਡਾ ਪਖੰਡ ਐ, ਜੇ ਅਸੀਂ ਕਹੀਏ ਬਈ ਅਸੀਂ ਅੱਖਾਂ ਮੀਚ ਕੇ ਜਾਂ ਪੋਥੀਆਂ ਪੜ੍ਹਦੇ ਬੈਠੇ ਕਿਸੇ ਸੱਚ ਨੂੰ ਪਾ ਲੈਂਨੇ ਆਂ ਜਿਹੜਾ ਇਹਨਾਂ ਹਾੜ੍ਹ ਸਾਉਣ ਦੀ ਕੜਕਦੀ ਧੁਪ ਵਿਚ ਹਲ ਬਾਹੁਣ ਆਲਿਆਂ ਨੂੰ ਪ੍ਰਾਪਤ ਨਹੀਂ, ਮੱਘਰ ਕਹਿੰਦਾ ਸੀ । ਸੋ ਭਾਈ ਮੈਂ ਤਾਂ ਹੁਣ ਉਹਨਾਂ ਘਰਿਸਤੀਆਂ ਦੀ ਦੁਨੀਆਂ ਵਿਚ ਜਾਣਾ ਨੀ, ਉਹਨੇ ਪੱਕੀ ਤਰ੍ਹਾਂ ਕਹਿ ਦਿਤਾ," ਰਾਮਦਾਸ ਨੇ ਧਰਮੋ ਨੂੰ ਅਗੇ ਦਸਿਆ ।

"ਚੰਗਾ, ਜਿਮੇ ਉਹਦੀ ਮਰਜ਼ੀ", ਧਰਮੋ ਨੇ ਕਿਹਾ, "ਅਸੀਂ ਤਾਂ ਉਮੇ ਰਾਜੀ ਆਂ । ਜਿਮੇ ਉਹ ਰਾਜੀ ਐ । ਪਰ ਜੇ ਏਥੇ ਆ ਜਾਂਦਾ ਤਾਂ ਬਾਹਰੋਂ ਭੋਰੇ 'ਚ ਰਹਿ ਛਡਦਾ । ਉਹਨੂੰ ਕਿਸੇ ਦੇ ਘਰੋਂ ਰੋਟੀ ਮੰਗਣ ਦੀ ਕੋਈ ਮਜਬੂਰੀ ਨਾ ਸੀ । ਜੇ ਗਿਣੀਏ ਤਾਂ, ਰਾਮਦਾਸ ਉਹਨੇ ਆਪਣੇ ਹਿਸੇ ਦੀ ਜ਼ਮੀਨ ਦਾ ਚੁਕੌਤਾ ਈ ਖਾਣਾ ਸੀ । ਜੇ ਉਹ ਭਾਈ ਕੋਲ ਰਹਿ ਕੇ ਨਹੀਂ ਸੀ ਖਾਣਾ ਚਾਹੁੰਦਾ ਤਾਂ ਮੇਰੇ ਕੋਲ ਏਥੇ ਰਹਿੰਦਾ । ਮੈਂ ਚਾਹੇ ਚੁਕੌਤਾ ਲੈਂਦੀ ਆਪਣੇ ਭਾਈ ਤੋਂ ਚਾਹੇ ਨਾ ।"

"ਇਹ ਗੱਲ ਬੀ ਉਹਨੇ ਮੇਰੇ ਨਾਲ ਕੀਤੀ, ਧਰਮੋਂ । ਕਹਿਣ ਲੱਗਾ, ਰਾਮਦਾਸ, ਜੇ ਮੈਂ ਭਾਈ ਕੋਲ ਰਹਾਂ ਤਾਂ ਉਹ ਸਮਝਣਗੇ ਹਿਕ ਦਹਿ ਕੇ ਆਪਣੀ ਜ਼ਮੀਨ ਦੇ ਹਿਸੇ ਦੀ ਰੋਟੀ ਖਾਂਦਾ ਇ । ਮੇਰਾ ਭਾਈ ਏਨਾ ਭਾਰ ਸਹਿਣ ਜੋਗਾ ਨੀਂ, ਰਾਮਦਾਸ । ਮੈਂ ਉਹਨੂੰ ਉਹ ਜ਼ਮੀਨ ਵੀ ਛਡਣੀ ਚਾਹੁੰਦਾ । ਇਕ ਇਹ ਵੀ ਗੱਲ ਐ ਜਿਸ ਕਰਕੇ ਮੈਂ ਮੁੜ ਕੇ

ਉਨ੍ਹਾਂ ਵਿਚ ਜਾਣਾ ਨੀਂ ਚਾਹੁੰਦਾ। ਮੈਂ ਭਾਈ ਕੋਲੋਂ ਹਿੱਸਾ ਨੀ ਬੰਡੌਣਾ ਚਾਹੁੰਦਾ ਭੋਈਂ ਦਾ।"

"ਏਹੀ ਗੱਲ ਐ, ਰਾਮਦਾਸ। ਮੈਨੂੰ ਤਾਂ ਆਪ ਪਤਾ ਸੀ। ਉਹਨੂੰ ਆਪਣੇ ਭਾਈ ਦੀ ਗਰੀਬੀ ਬੀ ਬਹੁਤ ਚੁਭਦੀ। ਮੇਰੇ ਦੋ ਕੁੜੀਆਂ ਹੋਈਆਂ ਤਾਂ ਉਹਨੇ ਮੁੰਡਿਆਂ ਜਿੰਨੀ ਖੁਸ਼ੀ ਕਰਨੀ। ਕਹਿਣਾ, ਬਡੀਆਂ ਹੋਣਗੀਆਂ, ਬਿਆਹ ਧਰਾਂਗੇ, ਬਾਜੇ ਬਜਣਗੇ, ਜਾਂਞੀਆਂ ਦੇ ਨਾਲ ਗ਼ਰੀਬ ਗੁਰਬੇ ਨੂੰ ਵੀ ਦੋ ਦਿਨ ਖਾਣ ਨੂੰ ਮਿਲੂ।"

"ਆਹੋ, ਤੇ ਜਦੋਂ ਭਤੀਜੀ ਜੰਮੀ ਤਾਂ ਜਾਂਦੀ ਮੂੰਹ ਢਿੱਲਾ ਕਰ ਲਿਆ।" ਰਾਮਦਾਸ ਨੇ ਧਰਮੋ ਦੇ ਭਾਵ ਦੀ ਪੁਸ਼ਟੀ ਕੀਤੀ।

"ਆਖੇ ਮੇਰਾ ਭਾਈ ਏਨੇ ਜੋਗਾ ਨੀ। ਇਹਦੇ ਪਹਿਲੀ ਉਮਰ 'ਚ ਮੁੰਡਾ ਹੋ ਜਾਵੇ ਤਾਂ ਇਹਦੀ ਮਦਤ ਕਰੂ ਖੇਤੀ ਬਾੜੀ ਵਿਚ। ਕਿਤੇ ਨੌਕਰ ਈ ਹੋ ਜੂ ਤੇ ਘਰ ਦੀ ਕੁਛ ਬਾਂਹ ਫੜੂ। ਰਾਸਦਾਸ, ਉਹਨੂੰ ਭਾਈ ਦਾ ਬਹੁਤਾ ਈ ਖ਼ਿਆਲ ਰਹਿੰਦਾ ਸੀ।"

"ਉਹ, ਨਮੋਹਾ ਨੀਂ, ਧਰਮੋ। ਉਹ ਸਿਆਣਾ ਬਹੁਤਾ ਇ। ਕਹਿਣ ਲੱਗਾ, ਏਥੇ ਸਾਨੂੰ ਕੋਈ ਰੋਟੀ ਅਗਾਸੋਂ ਨੀ ਉਤਰਦੀ। ਏਥੇ ਬੀ ਅਸੀਂ ਘਰਿਸਤੀਆਂ ਦਾ ਈ ਖਾਨੇ ਆਂ। ਪਰ ਇਹ ਘਰਿਸਤੀ, ਰਾਮਦਾਸ, ਹੋਰ ਭਾਂਤ ਦੇ ਨੇ। ਏਥੇ ਅਸੀਂ ਚੋਰ ਨੀ ਲਗਦੇ, ਚੋਰਾਂ ਨੂੰ ਮੋਰ ਲਗਦੇ ਆਂ। ਇਹ ਸ਼ਾਹੂਕਾਰ ਗਰੀਬਾਂ ਨੂੰ ਲੁਟ ਕੇ ਲਿਔਂਦੇ ਐ, ਪਰ ਸਾਨੂੰ ਖੁਲੌਣ ਲਈ ਤਾਂ ਨੀ ਲੁਟਦੇ। ਹਾਂ ਓਸ ਲੁਟੇ ਹੋਏ 'ਚੋਂ ਸਾਨੂੰ ਭੋਰਾ ਖਾਣ ਨੂੰ ਦੇ ਦਿੰਦੇ ਐ। ਅਸੀਂ ਇਨ੍ਹਾਂ ਦੀ ਠਗੀ ਨੂੰ ਰੋਕ ਨੀ ਸਕਦੇ, ਰਾਮਦਾਸ। ਪਰ ਅਸੀਂ ਆਪ ਕਾਹਨੂੰ ਗਰੀਬਾਂ ਬਿਚ ਜਾ ਕੇ ਉਨ੍ਹਾਂ ਨੂੰ ਠਗੀਏ। ਉਹਨੂੰ ਇਹਨਾਂ ਗੱਲਾਂ ਦੀ ਬੜੀ ਚੌਂਪ ਸੀ, ਧਰਮੋ।"

"ਆਹੋ, ਗੱਲਾਂ ਬੜੀਆਂ ਔਂਦੀਆਂ ਸੀ ਉਹਨੂੰ, ਪਰ ਕਰਦਾ ਕਦੇ ਕਦੇ ਈ ਸੀ। ਉਹਦੇ ਇਹ ਦੋ ਨੇਤਰ ਤਾਂ ਬੰਦ ਸੀ, ਰਾਮਦਾਸ, ਪਰ ਉਹਦੇ ਤੀਜਾ ਨੇਤਰ ਲਗਾ ਹੋਇਆ ਸੀ।" ਧਰਮੋ ਨੇ ਅਭਿਮਾਨ ਨਾਲ ਭਰਾ ਦੀ ਮਹਿਮਾ ਕੀਤੀ।

"ਅਖੇ ਰਾਮਦਾਸ, ਜੇ ਮੇਰੇ ਨੈਣ ਪਰਾਣ ਤਕੜੇ ਹੁੰਦੇ ਤਾ ਬੀ ਖਬਰੇ ਮੈਂ ਘਰਿਸਥੀ ਨਾ ਬਣਦਾ। ਫੇਰ ਮੈਂ ਡਾਕੂ ਬਣਨਾ ਸੀ, ਰਾਮਦਾਸਾ, ਜਿਉਣੇ ਮੌੜ ਵਰਗਾ। ਇਹਨਾਂ ਸ਼ਾਹੂਕਾਰਾਂ ਨੂੰ ਲੁਟ ਕੇ ਗਰੀਬਾਂ ਨੂੰ ਦੇਣ ਆਲਾ।" ਰਾਮਦਾਸ ਇਹ ਗੱਲ ਦੱਸ ਕੇ ਹੱਸ ਪਿਆ।

"ਆਹੋ ਕਈ ਗੱਲਾਂ ਉਹਦੇ 'ਚ ਮੇਰੇ ਪਿਓ ਆਲੀਆਂ ਸਨ। ਪਿਓ ਦਾ ਸੁਭਾਅ ਬੀ ਬੜਾ ਅਜ਼ਬ ਹੀ। ਉਹ ਡਾਕੂ ਤਾਂ ਨਾ ਬਣਿਆ, ਪਰ ਖਹਿਬੜ ਪੈਂਦਾ ਸੀ, ਜਿੰਨਾ ਬੀ ਕੋਈ ਤਕੜਾ ਹੋਵੇ ਓਨਾ ਈ ਛੇਤੀ ਉਹਦੇ ਨਾਲ। ਸਾਡੇ ਪਿੰਡ ਜ਼ੈਲਦਾਰਾਂ ਨਾਲ ਖਹਿਬੜਦਾ ਈ ਰਹਿੰਦਾ ਸੀ।"

"ਸੰਸਕਾਰ ਦੇ ਅਧੀਨ ਬਣਦੈ ਮਨੁਖ ਦਾ ਸੁਭਾ, ਧਰਮੋ", ਰਾਮਦਾਸ ਨੇ ਦਾਰਸ਼ਨਿਕ ਹੋ ਕੇ ਗੱਲ ਮੁਕਾਈ।

ਛਿਆਂ ਸਾਲਾਂ ਪਿਛੋਂ ਅਰਧ-ਕੁੰਭੀ ਆਈ। ਧਰਮੋ ਤੇ ਉਸ ਦਾ ਪਤੀ, ਰਾਮਦਾਸ ਤੇ ਪਿੰਡ ਦੇ ਕੁਝ ਲੋਕਾਂ ਦਾ ਸੰਗ ਹਰਿਦਵਾਰ ਇਸ ਤੀਰਥ ਉਤੇ ਗਏ। ਸਭਨਾਂ ਦੇ ਮਨਾਂ ਵਿਚ, ਆਪਣੀ ਆਪਣੀ ਨੇੜ ਦੂਰੀ ਉਤੇ, ਮੱਘਰ ਨੂੰ ਮਿਲਣ ਦੀ ਉਤਨੀ ਹੀ ਲਾਲਸਾ ਸੀ ਜਿਤਨੀ ਕਿਸੇ ਪੁੰਨ ਦੀ ਪ੍ਰਾਪਤੀ ਦੀ। ਪਰ ਧਰਮੋ ਦੇ ਭਰਾ ਭਰਜਾਈ ਨਾ ਜਾ ਸਕੇ। ਉਨ੍ਹਾਂ ਦਾ ਤਿੰਨਾਂ ਧੀਆਂ ਪਿਛੋਂ ਜੰਮਿਆਂ ਦੋ ਕੁ ਸਾਲ ਦਾ ਪੁਤਰ ਖ਼ਸਰੇ ਨਾਲ ਸਖਤ ਬੀਮਾਰ ਸੀ। ਧਰਮੋ ਦੇ ਤੀਰਥ ਜਾਣ ਦੇ ਪਿਛੇ ਏਸ ਮੁੰਡੇ ਲਈ ਲੰਮੀ ਉਮਰ ਦੀ ਵਰ-ਪ੍ਰਾਪਤੀ ਦਾ ਸੰਕਲਪ ਵੀ ਕੰਮ ਕਰ ਰਿਹਾ ਸੀ।

ਰਾਮਦਾਸ, ਧਰਮੋ ਤੇ ਉਸ ਦਾ ਪਤੀ ਰਿਖੀਕੇਸ਼ ਤੇ ਉਸ ਤੋਂ ਵੀ ਅਗੇ ਉਸ ਥਾਓਂ ਜਿਥੇ ਮੱਘਰ ਨੂੰ ਰਾਮਦਾਸ ਛੇ ਵਰ੍ਹੇ ਪਹਿਲਾਂ ਛਡ ਗਿਆ ਸੀ, ਪਹੁੰਚੇ, ਮੱਘਰ ਨੂੰ ਮਿਲਣ ਦੀ ਆਸ ਲੈ ਕੇ। ਪਰ ਜਿਵੇਂ ਮੱਘਰ ਨੂੰ ਪਤਾ ਹੋਵੇ ਕਿ ਇਸ ਅਰਧ-ਕੁੰਭੀ ਉਤੇ ਛੇ ਸਾਲ ਦੀ ਵਿਥ ਪਾ ਕੇ ਉਸ ਦੀ ਭੈਣ ਉਸ ਨੂੰ ਮਿਲਣ ਆਵੇਗੀ ਉਹ ਉਥੋਂ ਕਿਧਰੇ ਹੋਰ ਥਾਉਂ ਚਲਾ ਗਿਆ ਸੀ। ਤੀਰਥ ਦੇ ਤਿੰਨਾਂ ਦਿਨਾਂ ਵਿਚ ਹੀ ਰਾਮਦਾਸ ਨੂੰ, ਧਰਮੋ ਨੂੰ, ਜਾਂ ਉਸ ਦੇ ਪਤੀ ਨੂੰ ਮੱਘਰ ਨਾ ਮਿਲਿਆ।

ਉਹ ਸਾਰੇ ਮੁੜ ਆਏ, ਪਰ ਇਕ ਹੋਰ ਪੁਰਖ, ਸ਼ਾਮਾ, ਜਿਹੜਾ ਧਰਮੋ ਦੇ ਪੇਕਿਆਂ ਤੋਂ ਸੀ ਤੇ ਸਾਧੂ ਬਣਿਆ ਹੋਇਆ ਸੀ, ਪਿਛੇ ਰਹਿ ਪਿਆ। ਸਾਲ ਕੁ ਪਿਛੋਂ ਜਦੋਂ ਉਹ ਫਿਰਦਾ ਫਿਰਾਂਦਾ ਕਿਤੇ ਧਰਮੋ ਦੇ ਪਿੰਡ ਆਇਆ ਤਾਂ ਉਸ ਨੇ ਧਰਮੋ ਨੂੰ ਮੱਘਰ ਦੀ ਖਬਰ ਦਿਤੀ, ਸੁਖੀਂ-ਸਾਂਦੀਂ ਜੀਉਂਦੇ ਦੀ।

"ਤੁਸੀਂ ਜਿਸ ਦਿਨ ਆਉਣਾ ਸੀ, ਧਰਮੋ, ਓਦਣ ਮੈਨੂੰ ਮੱਘਰ ਅਚਾਨਕੀ ਬਾਹਰ ਆਸ਼ਰਮ ਵਲ ਨੂੰ ਤੁਰਿਆ

ਜਾਂਦਾ ਮਿਲ ਪਿਆ । ਮੈਂ ਨੱਠ ਕੇ ਉਹਨੂੰ ਫੜ ਲਿਆ ਤੇ ਜੱਫੀ ਪਾ ਲਈ । ਉਹਨੇ ਵੀ ਮੈਨੂੰ ਸਿਆਣ ਲਿਆ ਤੇ ਥੋੜਾ ਹਾਲ-ਚਾਲ ਪੁਛਿਆ । ਮੈਂ ਉਹਨੂੰ ਦੱਸਿਆ ਬਈ ਤੁਸੀਂ ਵੀ ਓਥੇ ਈ ਸੀ ਤੇ ਉਹਨੂੰ ਥੋਡੇ ਨਾਲ ਮਿਲਣ ਔਣ ਲਈ ਜ਼ੋਰ ਪਾਇਆ, ਪਰ ਉਹ ਮੰਨਿਆ ਨਾ ।"

"ਅੱਛਾ ! ਹੋਰ ਕੋਈ ਗੱਲ ਉਹਨੇ ਕੀਤੀ ?" ਧਰਮੋ ਨੇ ਕਿਸੇ ਅਨਿਸਚਿਤ ਉਤਸੁਕਤਾ ਨਾਲ ਪੁਛਿਆ ।

"ਹਾਂ, ਮੈਂ ਉਹਨੂੰ ਦੱਸਿਆ ਬਈ ਧਰਮੇ ਦੇ ਘਰ ਮੁੰਡਾ ਸੀ, ਪਰ ਉਹ ਖਸਰੇ ਨਾਲ ਬਹੁਤਾ ਬੀਮਾਰ ਹੋਣ ਕਰਕੇ ਏਸ ਤੀਰਥ ਉਤੇ ਆ ਨੀਂ ਸੀ ਸਕਿਆ । ਉਹਨੇ ਕਿਹਾ, ਕੋਈ ਨੀ, ਰਾਜੀ ਹੋ ਜੂ ਮੁੰਡਾ । ਤੇ ਮੇਰੇ ਕੋਲੋਂ ਹੱਥ ਛੁਡਾ ਕੇ ਭੀੜ 'ਚ ਜਾ ਬੜਿਆ । ਮੈਂ ਥੋਡੇ ਅਲ ਆਇਆ, ਪਰ ਤੁਸੀਂ ਉਥੋਂ ਛਿੜ ਚੁਕੇ ਸੀ । ਮੈਂ ਟੇਸਣ ਉਤੇ ਆਇਆ, ਥੋਡੀ ਗੱਡੀ ਚਲ ਗਈ ਸੀ ।"

"ਖਬਰਾ ਉਹਦੇ ਬਰ ਨਾਲ ਈ ਮੇਰਾ ਭਤੀਜਾ ਰਾਜੀ ਹੋ ਗਿਆ, ਸ਼ਿਆਮਿਆਂ, ਮੱਘਰ ਅਰਗੇ ਸਾਧੂ ਦਾ ਬਚਨ ਐਮੇ ਈ ਨਹੀਂ ਆਖਿਆ ਹੁੰਦਾ", ਧਰਮੋ ਨੇ ਜਿਵੇਂ ਉਸ ਦਾ ਸੁਭਾਅ ਸੀ, ਮੱਘਰ ਬਾਰੇ ਗਿਝ ਕੇ ਆਖਿਆ ।

ਰਾਮਦਾਸ ਕੁਝ ਸਾਲ ਪਹਿਲਾਂ ਧਰਮੋ ਦਾ ਖੇਤ ਛਡਕੇ, ਉਸ ਆਪਣੀ ਸਖੀ ਦੇ ਖੇਤ ਵਿਚ ਭੋਰਾ ਬਣਾ ਕੇ ਰਹਿਣ ਲਗ ਪਿਆ ਸੀ, ਪਰ ਧਰਮੋ ਦੇ ਪਰਿਵਾਰ ਨਾਲ ਉਸ ਦਾ ਮੋਹ ਬਰਕਰਾਰ ਸੀ । ਉਹ ਧਰਮੋ ਦੇ ਘਰ ਆਮ ਆਉਂਦਾ ਜਾਂਦਾ, ਧਰਮੋ ਦੇ ਅੰਞਾਣੇ ਉਸ ਨੂੰ ਮਾਮਾ ਕਹਿੰਦੇ, ਧਰਮੋ ਤੇ ਉਸ ਦਾ ਪਤੀ ਉਸ ਨੂੰ ਪਿਆਰ-ਭਰੀ ਝਾੜ ਪਾਂਦੇ ।

ਕੁਝ ਚਿਰ ਪਿਛੋਂ ਉਸ ਦੀ ਸਖੀ ਦੇ ਕੋਈ ਦੂਰ ਨੇੜੇ ਦੇ ਦੇਓਰ ਜੇਠ ਰਾਮਦਾਸ ਦੇ ਉਥੇ ਰਹਿਣ ਦੀ ਜ਼ਿਆਦਾ ਕੌੜ ਮੰਨਣ ਲਗ ਪਏ । ਸ਼ਾਇਦ ਉਨ੍ਹਾਂ ਦੇ ਘਰਾਂ ਵਿਚ ਕੋਈ ਮੁੰਡਾ ਜਵਾਨ ਹੋ ਗਿਆ ਸੀ, ਜੋ ਦੂਜਿਆਂ ਨਾਲੋਂ ਵਧੇਰੇ ਕੰਡਿਆਲਾ ਸੀ । ਇਸ ਦੇ ਬਚਾਉ ਲਈ ਉਹ ਸਖੀ ਰਾਮਦਾਸ ਨੂੰ ਲੈ ਕੇ ਸ਼ਹਿਰ ਆ ਵਸਣ ਲਗੀ, ਜਿਥੇ ਉਸ ਨੂੰ ਉਸ ਦੀ ਭੋਇੰ ਦਾ ਚੁਕੋਤਾ ਆ ਜਾਂਦਾ । ਰਾਮਦਾਸ ਵੀ ਇਕ ਸਾਧੂ-ਵੇਦ ਦੇ ਰੂਪ ਵਿਚ ਉਸ ਪਾਸ ਰਹਿੰਦਾ ਸੀ, ਇਕ ਗ੍ਰਹਿ ਦੇਵ ਵਾਕਰ । ਉਹ ਉਸ ਨੂੰ ਹਮੇਸ਼ਾ "ਮਹਾਰਾਜ" ਆਖ ਕੇ ਬੁਲਾਂਦੀ, ਤੇ ਉਸੇ ਤਰ੍ਹਾਂ ਉਸ ਦਾ ਆਦਰ ਕਰਦੀ ਜਿਸ ਤਰ੍ਹਾਂ ਇਕ ਸਾਧੂ ਦਾ ਕਰੀਦਾ ਹੈ । ਧਰਮੋ ਤੇ ਉਸ ਦਾ ਪਤੀ ਭਾਵੇਂ ਮਿਲਣ ਤਾਂ ਉਸ ਨੂੰ ਸ਼ਾਇਦ ਕਦੀ ਨਾ ਗਏ ਹੋਣ ਉਥੇ, ਤੇ ਉਸ ਨੇ ਵੀ ਉਨ੍ਹਾਂ ਦੇ ਪਿੰਡ ਜਾਣਾ ਆਉਣਾ ਬਹੁਤ ਘਟ ਕਰ ਦਿਤਾ ਸੀ । ਪਰ ਧਰਮੋ ਦਾ ਛੋਟਾ ਪੁਤਰ, ਧਰਮੇ ਦਾ ਪੁਤਰ ਤੇ ਹੋਰ ਵੀ ਧੀ ਧਿਆਣੀ ਆਉਂਦੇ ਜਾਂਦੇ ਰਾਮਦਾਸ ਨੂੰ ਮਿਲਦੇ, ਉਸ ਨੂੰ ਮਾਮਾ ਚਾਚਾ ਆਖ ਕੇ ਆਪ ਮੱਘਰ ਦੀ ਯਾਦ ਨੂੰ ਤਾਜ਼ਾ ਕਰਦੇ ਤੇ ਉਸ ਵਿਚ ਮੱਘਰ ਦੀ ਹੋਂਦ ਦਾ ਅਨੁਭਵ ਕਰਦੇ ।

ਧਰਮੋ ਤੇ ਧਰਮੋ ਦਾ ਪਤੀ ਰਾਮਦਾਸ ਦੀ ਸਾਧਵਤਾ ਦੇ ਨਿਸਫਲ ਅੰਤ ਉਤੇ ਸ਼ੋਕ ਕਰਦੇ, ਉਸਨੂੰ ਨਿੰਦਦੇ, ਉਸ ਦੇ ਟਾਕਰੇ ਵਿਚ ਮੱਘਰ ਦੀ ਮਹਿਮਾ ਕਰਦੇ, ਪਰ ਉਨ੍ਹਾਂ ਦਾ ਰਾਮਦਾਸ ਵਿਚ ਮੋਹ ਅਤੁੱਟ ਰਿਹਾ । ਉਸ ਵਿਚੋਂ ਉਨ੍ਹਾਂ ਨੂੰ ਮੱਘਰ ਦੀ ਸੁਗੰਧ ਆਉਂਦੀ ਸੀ, ਉਸ ਦੇ ਬੋਲਾਂ ਵਿਚ ਮੱਘਰ ਦੇ ਬੋਲ ਸੁਣਾਈ ਦੇਂਦੇ ਸਨ, ਉਸ ਦੀ ਤੋਰ ਵਿਚ ਮੱਘਰ ਦੀ ਤੋਰ ਦਿਖਾਈ ਦੇਂਦੀ ਸੀ । ਸ਼ਾਇਦ ਧਰਮੋ ਇਸ ਗੱਲ ਉਤੇ ਵੀ ਖੁਸ਼ ਸੀ ਕਿ ਉਸ ਦਾ ਇਕ ਭਰਾ ਸਾਧੂ ਵੀ ਸੀ ਤੇ ਇਕ ਕਾਮਿਨੀ ਦਾ ਕੰਤ ਵੀ । ਪਰ ਸਭ ਤੋਂ ਵਧ ਮੱਘਰ ਦਾ ਇਹ ਪ੍ਰਤਿਰੂਪ ਉਸ ਨੂੰ ਇਹ ਕਹਿਣ ਦਾ ਆਧਾਰ ਦੇਂਦਾ ਸੀ—"ਅੱਜ ਕਲ੍ਹ ਦੇ ਸਾਧ ਤਾਂ ਬਹੁਤੇ ਰਾਮਦਾਸ ਅਰਗੇ ਈ ਐ, ਮੇਰੇ ਵੀਰ ਮੱਘਰ ਅਰਗਾ ਤਾਂ ਕੋਈ ਵਿਰਲਾ ਈ ਐ ਜਹਾਨ ਵਿਚ !"

# ਪਿੰਡ ਦੀ ਯਾਦਾਂ (੪)

—ਗੁਰਦੇਵ ਸਿੰਘ ਹੰਜਰਾ

## ਬਿਰਤਾਂਤ ਪਿੰਡ ਦੇ

ਬਾਬਾ ਰੂਸ ਵਾਲਾ ਸਿਆਲ ਵਿਚ ਇਕ ਮੇਲਾ ਕਰਦਾ ਹੁੰਦਾ ਸੀ ਆਪਣੇ ਘਰ । ਅਖੰਡ-ਪਾਠ ਦੇ ਭੋਗ ਤੋਂ ਉਪਰੰਤ ਦੀਵਾਨ ਲਗਦੇ ਸੀ, ਨਾਮਧਾਰੀ ਸੰਗਤਾਂ ਦੂਰੋਂ ਦੂਰੋਂ ਹੁੰਮ ਹੁਮਾਕੇ ਆਉਂਦੀਆਂ ਤੇ ਗੁਰੂ ਕਾ ਲੰਗਰ ਅਤੁੱਟ ਵਰਤਦਾ । ਲੰਗਰ ਵਿਚ ਦਾਲ ਸਬਜ਼ੀ ਫੁਲਕੇ ਤੋਂ ਉਪਰੰਤ ਰੌਹ ਦੀ ਖੀਰ ਖੂਬ ਵਰਤਦੀ । ਇਹ ਉਹਨਾਂ ਦਾ ਹਰ ਸਾਲ ਦਾ ਪ੍ਰੋਗਰਾਮ ਹੁੰਦਾ ਸੀ ।

ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਪਿੰਡ ਵਿਚ ਕਦੀ ਕਦਾਈਂ ਆਉਂਦੇ ਈ ਰਹਿੰਦੇ ਸਨ । ਕਿਉਂਕਿ ਪਿੰਡ ਵਿਚ ਨਾਮਧਾਰੀ ਪਰਚਾਰ ਸੀ ਤੇ ਉਹਨਾਂ ਦੇ ਸੇਵਕਾਂ ਦੇ ਘਰ ਵੀ ਪਿੰਡ ਵਿਚ ਸਨ । ਸੰਤ ਈਸ਼ਰ ਸਿੰਘ ਹੋਰਾਂ ਕਈ ਵਾਰੀ ਗੁਰਦਵਾਰੇ ਦੀਵਾਨ ਲਾ ਕੇ ਸੰਗਤਾਂ ਨੂੰ ਨਿਹਾਲ ਕੀਤਾ । ਜੋਸ਼ ਵਿਚ ਆ ਕੇ ਉਹ ਹੱਲੇ ਦੇ ਸ਼ਬਦ ਪੜ੍ਹਦੇ ਪੜ੍ਹਦੇ ਦੌੜ ਕੇ ਗੁਰਦਵਾਰੇ ਦੀ ਵਲਗਨ ਤੇ ਜਾ ਚੜ੍ਹਦੇ, ਜਿਹੜੀ ਬਹੁਤ ਉਚੀ ਨਹੀਂ ਸੀ । ਖੜਤਾਲਾਂ ਵਜਾਉਂਦੇ ਤੇ ਰੌਂ ਵਿਚ ਆ ਕੇ ਸਿਰ ਜਦੋਂ ਦੀ ਮਾਰਦੇ ਸੂਤਰ ਪੈਣ ਵਾਂਗ ਤਾਂ ਪਗੜੀ ਵੀ ਲਹਿ ਜਾਂਦੀ ਉਹਨਾਂ ਦੇ ਕੇਸ ਵੀ ਕਾਫੀ ਲੰਮੇ ਸਨ ਤੇ ਇਸ ਤਰ੍ਹਾਂ ਸਰੂਰ ਵਿਚ ਆ ਜਾਂਦੇ । ਸੰਗਤ ਕਾਫ਼ੀ ਪ੍ਰਭਾਵਤ ਹੁੰਦੀ । ਸੰਗਤ ਨੂੰ ਪੂਰਾ ਜੋਸ਼ ਵਿਚ ਲੈ ਆਉਂਦੇ ।

ਮੁਸਲਮਾਨਾਂ ਦੀਆਂ ਦੋ ਈਦਾਂ ਹੁੰਦੀਆਂ ਸਨ, ਇਕ ਤੇ ਉਹ ਸੇਵੀਆਂ ਵੰਡਦੇ ਤੇ ਖਾਂਦੇ ਤੇ ਦੂਸਰੀ ਤੇ ਬੱਕਰੇ, ਛਤਰੇ ਹਲਾਲ ਕਰਦੇ, ਈਦ ਪੜ੍ਹਦੇ ਤੇ ਇਕ ਦੂਜੇ ਨੂੰ ਗਲੇ ਮਿਲਕੇ ਆਪਣਾ ਤਿਉਹਾਰ ਮਨਾਉਂਦੇ । ਈਸਾਈ ਪੱਚੀ ਦਸੰਬਰ ਈਸਾ ਮਸੀਹ ਦਾ ਦਿਨ ਮਨਾਉਂਦੇ ਨਵੇਂ ਕਪੜੇ ਪਾਉਂਦੇ ਖੁਸ਼ੀ ਮਨਾਉਂਦੇ ।

ਪਿੰਡ ਵਿਚ ਇਕ ਦੂਜੇ ਦੇ ਤਿਉਹਾਰ ਮਨਾਉਣ ਤੇ ਕੋਈ ਨਫ਼ਰਤ ਨਹੀਂ ਸੀ ਕਰਦਾ, ਸਗੋਂ ਖੁਸ਼ੀ ਵਿਚ ਲੋੜ ਅਨੁਸਾਰ ਖੁਸ਼ੀ ਪਰਗਟਾਉਂਦੇ । ਵਿਸਾਖੀ ਦਾ ਦਿਨ ਰਲਕੇ ਮਨਾਉਂਦੇ ਇਕ ਵਾਰੀ ਵਿਸਾਖੀ ਤੋਂ ਇਕ ਮਹੀਨਾ ਪਹਿਲਾਂ ਪਿੰਡ ਵਿਚ ਭੰਗੜੇ ਦਾ ਪ੍ਰੋਗਰਾਮ ਸ਼ੁਰੂ ਹੋ ਗਿਆ, ਸਿੱਖਾਂ, ਮੁਸਲਮਾਨਾਂ ਈਸਾਈਆਂ ਨੇ ਰਲਕੇ ਰਾਤ ਨੂੰ ਖਾਣਾ ਖਾਣ ਪਿਛੋਂ ਪਿੰਡ ਦੇ ਵਿਚਕਾਰ ਖਾਲੀ ਥਾਂ ਛੱਪੜ ਦੇ ਕੰਢੇ ਤੇ ਅੱਧੀ ਰਾਤ ਤਕ ਭੰਗੜੇ ਦੀ ਪਰੈਕਟਸ ਕਰਦਿਆਂ ਰਹਿਣਾ । ਢੋਲਚੀ ਢੋਲ ਲੈ ਕੇ ਵੇਲੇ ਸਿਰ ਅੱਪੜ ਜਾਂਦਾ ਤੇ ਪਿੰਡ ਦੇ ਮੁੱਛ ਫੁਟ ਗੱਭਰੂ ਜਵਾਨ ਆਦਮੀ ਸਾਰੇ ਭੰਗੜੇ ਵਿਚ ਸ਼ਾਮਲ ਹੁੰਦੇ । ਤਿੰਨ, ਚਾਰ ਮੀਲ ਦੁਵਾਲੇ ਦੇ ਪਿੰਡਾਂ ਤਕ ਢੋਲ ਦੀ ਆਵਾਜ਼ ਜਾਂਦੀ । ਰੋਜ਼ ਦਾ ਸ਼ੁਗਲ ਚਲਦਾ ਤੇ ਇਕ ਆਦਮੀ ਛੰਦ ਲੈਂਦਾ :

ਵਗਦੀ ਆ ਰਾਵੀ ਵਿਚ ਭੌਂਦਾ ਦੁੱਬ ਜਵਾਰ ਦਾ ਓ...

ਜਦੋਂ ਓ...... ਦੀ ਆਵਾਜ਼ ਕੱਢਣੀ ਤਾਂ ਸਾਰਿਆਂ ਉਚੀ ਲਲਕਾਰਾ ਮਾਰਨਾ । ਛੰਦ ਵਾਲੇ ਨੇ ਫੇਰ ਕਹਿਣਾ :

ਮੈਨੂੰ ਨਾ ਮਾਰੀਂ ਬਾਪੂ ਮੈਂ ਤੇਰਾ ਡੰਗਰ ਵਛਾ ਚਾਰਦਾ ।

ਇਸ ਤਰ੍ਹਾਂ ਦੇ ਛੰਦ ਲਗਦੇ ਨਾਲੇ ਭੰਗੜਾ ਪੈਂਦਾ । ਗਿਟਿਆਂ ਨਾਲ ਘੁੰਗਰੂ ਬੱਧੇ ਹੁੰਦੇ ਸੀ, ਜਿਨ੍ਹਾਂ ਦੀ ਛੱਨ-ਛੱਨ ਦੀ ਆਵਾਜ਼ ਢੋਲ ਦੀ ਆਵਾਜ਼ ਨਾਲ ਰਲਾ ਕੇ ਮੁੰਡੇ ਬੜੀ ਮਸਤੀ ਨਾਲ ਭੰਗੜਾ ਪਾਉਂਦੇ ਤੇ ਖੁਸ਼ ਹੁੰਦੇ । ਵਿਸਾਖੀ ਵਾਲੇ ਦਿਨ ਦਿਨੇ ਈ ਭੰਗੜਾ ਸ਼ੁਰੂ ਹੋ ਗਿਆ । ਸਭ ਦੇ ਹੱਥਾਂ ਵਿਚ ਡਾਂਗਾਂ, ਬਰਛੇ, ਤਲਵਾਰਾਂ ਆਦਿ ਸਨ । ਸਾਰਿਆਂ ਨੇ ਨਵੇਂ ਕਪੜੇ ਪਾਏ ਹੋਏ ਸਨ ਤੇ ਆਮ ਰਿਵਾਜ ਵਾਂਗ ਕਿ ਪੀਣੀ ਜ਼ਰੂਰ ਏ । ਸਭ ਨੇ ਕਰੀਬ ਥੋੜ੍ਹੀ ਬਹੁਤ ਪੀਤੀ ਹੋਈ ਸੀ । ਛੰਦ ਵਾਲੇ ਨੇ ਛੰਦ ਲਾਇਆ :

ਵਗਦੀ ਆ ਰਾਵੀ ਵਿਚ ਭੌਂਦਾ ਤੁਕਾ ਓ...... ।

ਧੱਖਾ ਕੀਤੀ ਨਾਈ ਨੇ ਸਿਰ ਮੁੰਨ ਗਿਆ ਸੁਕਾ ।

ਢੋਲਚੀ ਨੇ ਡਗਾ ਲਾਇਆ ਭੰਗੜਾ ਮਚ ਪਿਆ ਤੇ ਕਿਸੇ ਨੇ ਸ਼ਰਾਰਤ ਕੀਤੀ ਗਾਲ੍ਹ ਕੱਢ ਕੇ ਸਰਾਜ ਵਲ ਨੂੰ ਭੱਜ ਪਿਆ । ਫੇਰ ਕੀ ਸੀ ਬਗੈਰ ਸੋਚੇ ਸਮਝੇ ਸਾਰਾ ਭੰਗੜਾ ਪਿਛੇ ਭੱਜ ਪਿਆ । ਨਸ਼ਾ ਵੀ ਸਾਰਿਆਂ ਪੀਤਾ ਹੋਇਆ ਸੀ ਹਥਿਆਰ ਕੋਲ ਸਨ । ਫੜਲੋ-ਫੜਲੋ ਹੋ ਗਈ । ਇਕ ਸਿਆਣਾ ਮੁਸਲਮਾਨ ਸਨਾਉਲਾ ਵੀ ਵਿਚੇ ਸੀ, ਜਵਾਨ ਵੀ ਤਕੜਾ ਸੀ ਉਹ ਭੱਜ ਕੇ ਭੰਗੜੇ ਵਾਲੀ ਭੱਜੀ ਜਾਂਦੀ ਵਾਹਰ ਦੇ ਅਗੇ ਨਿਕਲ ਗਿਆ ਤੇ ਅਗੋਂ ਹੋ ਕੇ ਸਾਰਿਆਂ ਨੂੰ ਰੋਕ ਲਿਆ । ਕਹਿਣ ਲੱਗਾ ਪਹਿਲਾਂ ਮੇਰੀ ਗੱਲ ਸੁਣੋ ਫੇਰ ਅੱਗੇ ਜਾਣਾ । ਉਹਨੇ ਪਿਆਰ

ਨਾਲ ਸਾਰਿਆਂ ਨੂੰ ਸਮਝਾ ਕੇ ਪਿਛੇ ਲੈ ਆਂਦਾ ਤੇ ਭੰਗੜਾ ਫੇਰ ਸ਼ੁਰੂ ਹੋ ਗਿਆ। ਉਹਨੇ ਹੋਰ ਸਿਆਣਿਆਂ ਬੰਦਿਆਂ ਨਾਲ ਸਲਾਹ ਕਰਕੇ ਫੈਸਲਾ ਕੀਤਾ ਕਿ ਕਿਤੇ ਨਹੀਂ ਕੋਈ ਜਾਵੇਗਾ। ਏਥੇ ਈ ਭੰਗੜਾ ਪਾ ਕੇ ਸ਼ੁਗਲ-ਮੇਲਾ ਕਰਕੇ ਘਰਾਂ ਨੂੰ ਚਲੇ ਜਾਓ। ਪਹਿਲਾਂ ਲਾਗੇ ਇਕ ਪਿੰਡ ਸੀ ਝਿੜੀ, ਓਥੇ ਵਿਸਾਖੀ ਲਗਦੀ ਸੀ ਤੇ ਲੋਕ ਮੇਲਾ ਵੇਖਣ ਜਾਂਦੇ ਸੀ ਪਰ ਫੈਸਲਾ ਹੋ ਗਿਆ ਕੋਈ ਨਹੀਂ ਜਾਵੇਗਾ। ਜੇ ਸਨਾਉਲਾ ਨਾ ਡੱਕਦਾ ਤਾਂ ਗਾਲ੍ਹ ਕੱਢਣ ਵਾਲੇ ਦੇ ਪਤਾ ਨਹੀਂ ਕਿੰਨੇ ਟੁਕੜੇ ਹੋ ਜਾਂਦੇ।

ਉਹਦਾ ਗਾਲ੍ਹ ਕਢਣ ਦਾ ਮਤਲਬ ਸੀ ਕਿ ਮੈਂ ਗਾਲ੍ਹ ਕਢਕੇ ਸਰਾਜ ਪਿੰਡ ਜਾ ਅਪੜਾਂਗਾ ਤੇ ਭੰਗੜੇ ਵਾਲੇ ਪਿਛੇ ਭੱਜ ਕੇ ਜਦੋਂ ਦੂਜੇ ਪਿੰਡ ਜਾਣਗੇ ਦੋਹਾਂ ਪਿੰਡਾਂ ਦੀ ਟੱਕਰ ਹੋ ਜਾਵੇਗੀ, ਖੂਨ ਖਰਾਬਾ ਹੋਵੇਗਾ ਤੇ ਤਮਾਸ਼ਾ ਵੇਖਾਂਗੇ। ਪਿੰਡਾਂ ਵਿਚ ਕੋਈ ਕਿਸੇ ਦੇ ਬੂਹੇ ਅਗੇ ਖੰਗੂਰਾ ਮਾਰਕੇ ਵੀ ਲੰਘੇ ਤੇ ਸਿਰ ਪਾਟ ਜਾਂਦੇ ਨੇ, ਇਹੋ ਜਿਹੇ ਮੌਕੇ ਸ਼ਰਾਬੀ ਹੋਇਆਂ ਦਾ ਕੀ ਹਾਲ ਹੋਣਾ ਸੀ। ਵਿਸਾਖੀ ਵਾਲੇ ਦਿਨ ਸਾਰੇ ਈ ਪਿੰਡਾਂ ਵਿਚ ਸ਼ਰਾਬ ਪੀਣੀ ਚੰਗਾ ਸ਼ਗਨ ਸਮਝਦੇ ਨੇ।

ਉਸ ਤੋਂ ਪਿਛੋਂ ਸਿਆਨਿਆਂ ਆਦਮੀਆਂ ਨੇ ਫੈਸਲਾ ਕੀਤਾ ਕਿ ਇਸ ਤਰ੍ਹਾਂ ਦਾ ਸਾਰੇ ਪਿੰਡ ਦਾ ਇਕਠਾ ਭੰਗੜਾ ਨਹੀਂ ਪਾਇਆ ਜਾਵੇਗਾ, ਜਿਥੋਂ ਖਤਰਾ ਪੈਦਾ ਹੋਵੇ। ਨੁਕਸਾਨ ਦਾ ਡਰ ਹੋਵੇ।

ਲੋਹੜੀ ਵੀ ਰਲ ਮਿਲਕੇ ਮਨਾਉਂਦੇ, ਮਹੀਨਾ ਪਹਿਲਾਂ ਈ ਕੁੜੀਆਂ ਮੁੰਡਿਆਂ ਨੇ ਲੋਹੜੀ ਮੰਗਣੀ ਸ਼ੁਰੂ ਕਰ ਦੇਣੀ। ਖਾਸ ਕਰਕੇ ਕੁੜੀਆਂ ਤਾਂ ਜਾਂਦਿਆਂ ਨੂੰ ਘੇਰ ਲੈਂਦੀਆਂ ਤੇ ਕਪੜੇ ਦਾ ਪੱਲਾ ਫੜ ਲੈਂਦੀਆਂ ਤੇ ਨਾਲੇ ਕਹਿੰਦੀਆਂ ਮਾਹੋ ਮਾਹੀ ਦੇ ਕੇ ਜਾ, ਦਾਹੜੀ ਫੁਲ ਪਵਾ ਕੇ ਜਾਹ। ਇਸ ਤਰ੍ਹਾਂ ਅਗਲਾ ਦੋ ਪੈਸੇ, ਆਨਾ, ਦਵਾਨੀ ਦੇ ਖਲਾਸੀ ਕਰਾਉਂਦਾ। ਲੋਹੜੀ ਵਾਲੇ ਦਿਨ ਤਾਂ ਭੱਠੀਆਂ ਵਾਲਿਆਂ ਨੇ ਸਵੇਰ ਤੋਂ ਭੱਠੀਆਂ ਤਾਅ ਲੈਣੀਆਂ ਦਾਣੇ ਭਨਾਉਣ ਵਾਲਿਆਂ ਦੀ ਭੀੜ ਲਗ ਜਾਂਦੀ। ਡੱਲਾਂ ਭਰਕੇ ਲੋਕਾਂ ਦਾਣੇ ਭਨਾਉਣੇ। ਜਿਨ੍ਹਾਂ ਦੇ ਘਰ ਮੁੰਡਾ ਜੰਮਿਆ ਹੁੰਦਾ ਜਾਂ ਨਵਾਂ ਵਿਆਹ ਹੋਇਆ ਹੁੰਦਾ ਲੌਡੇ ਵੇਲੇ ਤੋਂ ਕੁੜੀਆਂ ਮੁੰਡਿਆਂ ਦੀ ਢਾਣੀਆਂ ਲੋਹੜੀ ਮੰਗਣ ਆ ਜਾਂਦੀਆਂ। ਘਰ ਵਾਲੇ ਦਾਣੇ ਭੁਜੇ ਹੋਏ, ਗੁੜ ਦੀ ਰੋੜੀਆਂ ਆਉਣ ਵਾਲਿਆਂ ਨੂੰ ਖੁਲ ਕੇ ਵੰਡਦੇ ਕਈ ਪੈਸੇ ਵੀ ਦੇਂਦੇ। ਸਾਰਾ ਦਿਨ ਈ ਰੌਣਕਾਂ ਲਗੀਆਂ ਰਹਿੰਦੀਆਂ ਮੁਹੱਲਿਆਂ ਵਿਚ ਸਾਂਝਾ ਲਕੜਾਂ ਦਾ ਢੇਰ ਲਾ ਕੇ ਵੀ ਲੋਹੜੀ ਮਨਾਈ ਜਾਂਦੀ ਤੇ ਦੋ-ਦੋ, ਚਾਰ-ਚਾਰ ਘਰ ਰਲ ਕੇ ਵੀ। ਸੰਤ ਨਥਾ ਸਿੰਘ ਹੋਰਾਂ ਦੇ ਕਾਕੇ ਦੀ ਵੀ ਲੋਹੜੀ ਮੰਗਨ ਗਏ। ਦੀਸ਼ੇ ਦੀ ਲੋਹੜੀ ਸੀ (ਹੁਣ ਜਗਦੀਸ਼ ਸਿੰਘ ਵਰਿਆਮ) ਜਦੋਂ ਅਸੀਂ ਸਾਰੇ ਮੁੰਡੇ ਉਹਨਾਂ ਦੇ ਚੌਂਕੇ ਕੋਲ ਲੋਹੜੀ ਲੈਣ ਅਪੜੇ ਤਾਂ ਸੰਤ ਜੀ ਵੀ ਉਠ ਕੇ ਢੋਲਕੀ ਗਲ ਵਿਚ ਪਾ ਕੇ ਲੋਹੜੀ ਮੰਗਣ ਵਾਲਿਆਂ ਵਿਚ ਰਲ ਗਏ। ਉਹਨਾਂ ਦੀ ਧਰਮ ਪਤਨੀ ਸਵਰਨ ਕੌਰ ਅੰਦਰ ਗਈ ਤੇ ਗਿਲੀ ਮਹਿੰਦੀ ਲਿਆ ਕੇ ਸੰਤਾਂ ਦੀ ਦਾਹੜੀ ਲਾ ਦਿਤੀ। ਬੜਾ ਹਾਸਾ ਪਿਆ। ਏਹ ਉਹਨਾਂ ਦੀ ਆਪੰ ਵਿਚ ਪਿਆਰ ਦੀ ਨਿਸ਼ਾਨੀ ਸੀ। ਬਾਕੀ ਪਿੰਡ ਵਿਚ ਸੰਤ ਜੀ ਨਾਲ ਈ ਰਲਕੇ ਢੋਲਕੀ ਵਜਾਉਂਦੇ ਰਹੇ ਸ਼ਬਦ ਪੜ੍ਹਦੇ ਲੋਹੜੀ ਮੰਗਦੇ ਰਹੇ।

ਇਸ ਤਰ੍ਹਾਂ ਪਿੰਡਾਂ ਵਿਚ ਬੜੇ ਪਿਆਰ ਦਾ ਮਹੌਲ ਬਣਿਆ ਰਹਿੰਦਾ ਸੀ ਰਲ ਮਿਲਕੇ ਦਿਨ ਦਿਹਾਰ ਮਨਾਉਂਦੇ ਸੀ। ਪਿੰਡ ਵਿਚ ਮੇਲਾ ਤਾਂ ਨਹੀਂ ਸੀ ਕੋਈ ਲਗਦਾ ਪਰ ਸਰਵਾਲੇ ਆਪਣੇ ਖੂਹ ਤੇ ਕੋਈ ਜਗ੍ਹਾ ਸੀ ਉਥੇ ਸਾਲ ਵਿਚ ਇਕ ਵਾਰੀ ਚੂਰਮਾਂ ਵੰਡਦੇ ਹੁੰਦੇ ਸੀ। ਗੁੜ ਵਾਲੀਆਂ ਰੋਟੀਆਂ ਦੀ ਚੂਰੀ ਬਣਾਈ ਜਾਂਦੀ ਸੀ ਉਹਨੂੰ ਚੂਰਮਾਂ ਕਹਿੰਦੇ ਸੀ। ਦੁਵਾਲੇ ਦੇ ਪਿੰਡਾਂ ਵਿਚ ਗਰਮੀਆਂ ਵਿਚ ਮੇਲੇ ਲਗਦੇ ਸੀ। ਪੂੰਗਾਂ ਦਾ ਮੇਲਾ ਹੁੰਦਾ ਸੀ ਉਥੇ ਕਬਰ ਤੇ ਢੋਲ ਸਾਰਾ ਦਿਨ ਵੱਜਦਾ ਰਹਿੰਦਾ ਸੀ। ਸਾਂਈ ਲੋਕ ਕੁਝ ਅਪਣਾ ਪਾਠ-ਪੂਜਾ ਕਰਦੇ ਸੀ। ਖਾਣ-ਪੀਣ ਦੀਆਂ ਦੁਕਾਨਾਂ ਲਗ ਜਾਂਦੀਆਂ ਸਾਰਾ ਦਿਨ ਲੋਕ ਖਾਸ ਕਰਕੇ ਜਵਾਨ ਆਦਮੀ ਤੇ ਮੁੰਡੇ ਈ ਹੁੰਦੇ ਸਨ ਖਾਂਦੇ ਪੀਂਦੇ। ਹਦਵਾਣੇ, ਖਰਬੂਜਿਆਂ ਦੇ ਢੇਰ ਲੱਗੇ ਹੁੰਦੇ, ਸ਼ਾਮ ਨੂੰ ਖਰੀਦ ਕੇ ਘਰਾਂ ਨੂੰ ਵੀ ਲੈ ਆਉਂਦੇ। ਦਿਨ ਢਲੇ ਨਾਲ ਮੇਲੇ ਦੇ ਇਕ ਪਾਸੇ ਅਖਾੜਾ ਲਗ ਜਾਂਦਾ ਤੇ ਆਏ ਹੋਏ ਪਿੰਡਾਂ ਦੇ ਗੱਭਰੂ ਕੌਡੀ, ਕੁਸ਼ਤੀਆਂ ਕਰਕੇ। ਬੜਾ ਖੁਲ੍ਹਾ ਅਖਾੜਾ ਹੁੰਦਾ ਤੇ ਜਿਨਾਂ ਨੇ ਖੁਰਾਕਾਂ ਖਾਦੀਆਂ ਹੁੰਦੀਆਂ ਸਰੀਰ ਸਾਂਭੇ ਹੁੰਦੇ ਉਹ ਮੈਦਾਨ ਵਿਚ ਆਉਂਦੇ ਪਿੰਡਾਂ ਦੀਆਂ ਦੋ ਟੀਮਾਂ ਬਣ ਜਾਂਦੀਆਂ। ਕੌਡੀ ਦਾ ਮੁਕਾਬਲਾ ਚਲਦਾ ਤੇ ਜਿਹੜੇ ਤਾਕਤ ਦਾ ਜੌਹਰ ਦਿਖਾਉਂਦੇ ਬਾਹਰ ਬੈਠੀ ਭੀੜ ਤਾੜੀਆਂ ਤੇ ਨਾਹਰੇ ਮਾਰਕੇ ਉਹਨਾਂ ਦੀ ਹੌਸਲਾ ਅਫਜ਼ਾਈ ਕਰਦੇ। ਚੋਟੀ ਦੇ ਜਵਾਨਾਂ ਦੀਆਂ ਪਿੰਡਾਂ ਤਕ ਜਾਂਦਿਆਂ ਸਿਫਤਾਂ ਹੁੰਦੀਆਂ ਜਾਂਦੀਆਂ। ਏਸੇ ਤਰ੍ਹਾਂ ਕਲਖਾਨਿਆਂ ਦਾ ਮੇਲਾ, ਗੋਤੇ ਦਾ ਮੇਲਾ ਵੀ ਲਗਦਾ ਤੇ ਏਹੋ ਨਜ਼ਾਰਾ ਉਹਨਾਂ ਵਿਚ ਹੁੰਦਾ।

(ਚਲਦਾ)

# ਗਿਆਨ-ਵਿਗਿਆਨ ਸਾਹਿਤ ਰਚਨਾ ਬਾਰੇ ਰਾਜ ਪੱਧਰ ਦਾ ਦੋ ਰੋਜ਼ਾ ਸੈਮੀਨਾਰ

ਪਿਛਲੇ ਦਿਨੀਂ, ਸ਼ਿਵਾਲਿਕ ਕਾਲਜ ਨਯਾ ਨੰਗਲ ਵਿਖੇ, ਪੰਜਾਬ ਸਟੇਟ ਕੌਂਸਲ ਫਾਰ ਸਾਇੰਸ ਅਤੇ ਟੈਕਨਾਲੋਜੀ ਚੰਡੀਗੜ੍ਹ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਅਤੇ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ੍ਹ ਦੇ ਸਹਿਯੋਗ ਨਾਲ, ਗਿਆਨ/ਵਿਗਿਆਨ ਸਾਹਿਤ ਰਚਨਾ ਬਾਰੇ ਰਾਜ ਪੱਧਰ ਦਾ ਦੋ ਰੋਜ਼ਾ ਸੈਮੀਨਾਰ ਆਯੋਜਿਤ ਕੀਤਾ ਗਿਆ।

੨੭ ਜਨਵਰੀ ੧੯੯੫ ਨੂੰ ਸਵੇਰੇ ੧੦ ਵਜੇ, ਇਸ ਸੈਮੀਨਾਰ ਦਾ ਉਦਘਾਟਨ, ਸਥਾਨਕ ਰਾਸ਼ਟਰੀ ਖਾਦ ਕਾਰਖ਼ਾਨਾ ਦੇ ਜਨਰਲ ਮੈਨੇਜਰ ਸ੍ਰੀ ਆਰ. ਐਸ. ਸਿੱਧਵਾਨੀ ਜੀ ਨੇ ਦੀਪ ਜਲਾ ਕੇ ਕੀਤਾ। ਸ: ਅਜੀਤ ਸਿੰਘ ਕੱਕੜ, ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ ਨੇ ਇਸ ਸ਼ੁਭ ਮੌਕੇ ਉਤੇ ਸਮਾਗਮ ਦੀ ਪ੍ਰਧਾਨਗੀ ਕੀਤੀ। ਸ. ਗੁਰਸ਼ਰਨ ਸਿੰਘ ਡਾਇਰੈਕਟਰ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ੍ਹ ਨੇ ਇਸ ਮੌਕੇ ਉਤੇ ਪੰਜਾਬ ਦੀਆਂ ਚਾਰ ਪ੍ਰਮੁਖ ਸੰਸਥਾਵਾਂ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਭਾਸ਼ਾ ਵਿਭਾਗ ਪੰਜਾਬ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ ਅਤੇ ਪੰਜਾਬ ਬੁਕ ਸੈਂਟਰ ਵਲੋਂ ਕਾਲਜ ਕੈਂਪਸ ਵਿਖੇ ਆਯੋਜਿਤ ਪੁਸਤਕ-ਪ੍ਰਦਰਸ਼ਨੀ ਦਾ ਉਦਘਾਟਨ ਕੀਤਾ।

ਉਦਘਾਟਨੀ ਸਮਾਰੋਹ ਦੌਰਾਨ ਅੰਟਰ-ਰਾਸ਼ਟਰੀ ਵਿਗਿਆਨੀ ਤੇ ਸ਼੍ਰੋਮਣੀ ਪੰਜਾਬੀ ਲੇਖਕ ਪ੍ਰੋ: ਹਰਦੇਵ ਸਿੰਘ ਵਿਰਕ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਪੰਜਾਬੀ ਵਿਚ ਵਿਗਿਆਨਕ ਸਾਹਿਤ ਦੀ ਰਚਨਾ' ਦੇ ਅਹਿਮ ਵਿਸ਼ੇ ਉਤੇ ਕੁੰਜੀਵਤ ਭਾਸ਼ਣ ਦਿਤਾ। ਆਪਣੀ ਰੋਚਕ ਸ਼ੈਲੀ ਵਾਲੇ ਭਾਸ਼ਣ ਵਿਚ ਉਨ੍ਹਾਂ ਪੰਜਾਬੀ ਭਾਸ਼ਾ ਵਿਚ ਵਿਗਿਆਨਕ ਸਾਹਿਤ ਰਚਨਾ ਦੇ ਪਿਛੋਕੜ ਨੂੰ ਘੋਖਿਆ ਅਤੇ ਅੱਜ ਦੇ ਸੰਦਰਭ ਵਿਚ, ਪੰਜਾਬੀ ਭਾਸ਼ਾ ਵਿਚ ਗਿਆਨ/ਵਿਗਿਆਨ ਸਾਹਿਤ ਰਚਨਾ ਦੀ ਲੋੜ ਅਤੇ ਮਹੱਤਵ ਬਾਰੇ ਚਾਨਣਾ ਪਾਇਆ। ਇਸ ਮੌਕੇ ਉਤੇ ਸ: ਅਜੀਤ ਸਿੰਘ ਕੱਕੜ ਨੇ 'ਸੁਵਿਨੇਅਰ' ਰੀਲੀਜ਼ ਕੀਤਾ। ਇਸ ਸੁਵਿਨੇਅਰ ਵਿਚ, ਸਮਾਗਮ ਦੌਰਾਨ ਪੇਸ਼ ਕੀਤੇ ਜਾਣ ਵਾਲੇ ਖੋਜ ਪੱਤਰਾਂ ਦਾ ਸਾਰ-ਅੰਸ਼ ਦਿੱਤਾ ਗਿਆ ਸੀ। ਪ੍ਰੋ: ਹਰਦੇਵ ਸਿੰਘ ਵਿਰਕ ਨੇ, ਅੰਤਰ-ਰਾਸ਼ਟਰੀ ਸਤਰ ਦੇ ਮਹਾਨ ਭਾਰਤੀ ਵਿਗਿਆਨੀ ਤੇ ਨੋਬਲ ਇਨਾਮ ਜੇਤੂ ਪ੍ਰੋ: ਸੀ. ਵੀ. ਰਮਨ ਦੀ ਜੀਵਨੀ ਦਾ ਪੰਜਾਬੀ ਬਿਰਤਾਂਤ ਰੀਲੀਜ਼ ਕੀਤਾ। ਬਹੁਤ ਹੀ ਸਰਲ ਅਤੇ ਮਨਮੋਹਕ ਸ਼ੈਲੀ ਵਿਚ ਰਚੀ ਇਹ ਪੁਸਤਕ ਸਥਾਨਕ ਕਾਲਜ ਦੇ ਹੀ ਲੈਕਚਰਾਰ ਤੇ ਪ੍ਰਸਿਧ ਵਿਗਿਆਨ-ਲੇਖਕ ਡਾ. ਡੀ. ਪੀ. ਸਿੰਘ ਦੀ ਮੌਲਿਕ ਰਚਨਾ ਹੈ।

ਕਾਲਜ ਦੇ ਪ੍ਰਿੰਸੀਪਲ ਡਾ: ਐਸ. ਕੇ. ਵਰਮਾ ਨੇ ਸੈਮੀਨਾਰ ਦੀ ਅਹਿਮੀਅਤ ਬਾਰੇ ਚਾਨਣਾ ਪਾਇਆ। ਉਨ੍ਹਾਂ ਦਸਿਆ ਕਿ ਕਾਲਜ ਦੀ ਸਥਾਪਨਾ ਦੇ ੧੫ ਸਾਲਾਂ ਵਿਚ ਅਜਿਹਾ ਪ੍ਰੋਗਰਾਮ ਪਹਿਲੀ ਵਾਰ ਹੀ ਆਯੋਜਿਤ ਕੀਤਾ ਗਿਆ ਹੈ। ਇਸ ਸਮਾਗਮ ਦੌਰਾਨ ਪੰਜਾਬ ਭਰ ਵਿਚੋਂ ਆਏ ੭੦ ਵਿਦਵਾਨਾਂ ਤੇ ਲੇਖਕਾਂ ਨੇ ਭਾਗ ਲਿਆ, ਜਿਨ੍ਹਾਂ ਵਿਚ ਪ੍ਰਮੁਖ ਸਨ—ਪ੍ਰਿੰਸੀਪਲ ਵਿਦਵਾਨ ਸਿੰਘ ਸੋਨੀ, ਸ਼੍ਰੋਮਣੀ ਪੰਜਾਬੀ ਲੇਖਕ, ਡਾ: ਫਕੀਰ ਚੰਦ ਸ਼ੁਕਲਾ, ਨੈਸ਼ਨਲ ਐਵਾਰਡ ਜੇਤੂ, ਡਾ. ਐਸ. ਐਸ. ਭੱਟੀ, ਡੀਨ ਅਪਲਾਈਡ ਸਾਇੰਸਜ਼; ਡਾ. ਐਮ. ਐਲ. ਹਸੀਜਾ, ਸੰਯੁਕਤ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ; ਡਾ. ਐਚ. ਐਸ. ਸਹੋਤਾ, ਡੀਨ ਵੋਕੇਸ਼ਨਲ ਕੋਰਸਜ਼; ਡਾ. ਨੀਲਮ ਗੁਲਾਟੀ, ਡਾ. ਰਮਾ ਰਤਨ, ਡਾ. ਭੁਪਿੰਦਰ ਸਿੰਘ, ਪ੍ਰੋ: ਜੇ. ਪੀ. ਗਰਗ, ਸ. ਹਰਭਜਨ ਸਿੰਘ ਬਟਾਲਵੀ ਡਿਪਟੀ ਸਟੇਸ਼ਨ ਡਾਇਰੈਕਟਰ ਆਲ ਇੰਡੀਆ ਰੇਡੀਓ ਜਲੰਧਰ ਸ. ਰਸ਼ਪਾਲ ਸਿੰਘ ਗਿੱਲ, ਸੰਯੁਕਤ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਡਾ. ਮਨਜੀਤ ਸਿੰਘ, ਮੈਡਮ ਸੁਖਵੰਤ ਕੌਰ ਮਾਨ, ਸ. ਕੁਲਦੀਪ ਸਿੰਘ ਅਰਸ਼ੀ, ਸ੍ਰੀ ਦਰਸ਼ਨ ਸਿੰਘ ਆਸ਼ਟ, ਸ੍ਰੀ ਅਮਨਦੀਪ ਸਿੰਘ, ਡਾ. ਐਮ. ਆਈ. ਐਸ. ਸੱਗੂ, ਡਾ. ਜਸਵੀਰਇੰਦਰ ਸਿੰਘ, ਡਾ. ਸਵੈਰਾਜ ਸੰਧੂ, ਡਾ. ਐਮ. ਐਸ. ਅੰਮ੍ਰਿਤ ਤੇ ਮਿਸਿਜ਼ ਹਰਲੀਨ ਕੋਹਲੀ, ਸ. ਫੁਲਵੰਤ ਸਿੰਘ ਮਨੋਚਾ, ਡਾ. ਰਿਪੁਦਮਨ ਸਿੰਘ ਸੋਨੀ, ਡਾ. ਗੁਲਜ਼ਾਰ ਸਿੰਘ ਕੰਗ ਅਤੇ ਪ੍ਰੋ. ਰਸ਼ਪਾਲ ਸਿੰਘ ਆਦਿ।

ਸੈਮੀਨਾਰ ਦੇ ਪਰੋਗਰਾਮ ਦੇ ਤਿੰਨ ਮੁਖ ਭਾਗ ਸਨ :

(੧) ਵਿਸ਼ੇਸ਼ ਮੁੱਦਿਆਂ ਉਤੇ ਖੋਜ ਪੱਤਰਾਂ ਦੀ ਪੇਸ਼ਕਾਰੀ, (੨) ਪ੍ਰਸਿਧ ਵਿਦਵਾਨਾਂ/ਲੇਖਕਾਂ ਦੇ ਭਾਸ਼ਣ ਅਤੇ (੩) ਜਨ-ਸਾਧਾਰਣ ਲਈ ਵਿਗਿਆਨ ਅਤੇ ਬਾਲ-ਸਾਹਿਤ ਪੁਸਤਕਾਂ ਦਾ ਆਯੋਜਨ।

ਵਿਭਿੰਨ ਖੋਜ ਪੱਤਰਾਂ ਲਈ ਵਿਸ਼ੇਸ਼ ਮੁੱਦੇ ਇੰਝ ਸਨ :

(੧) ਪੰਜਾਬੀ ਭਾਸ਼ਾ ਵਿਚ ਵਿਗਿਆਨ ਸਾਹਿਤ ਰਚਨਾ

ਦ ਤਰਜੀਹੀ ਖੇਤਰ। (੨) ਮਾਧਿਅਮ ਪਰਿਵਰਤਨ ਸਮੱਸਿਆਵਾਂ ਅਤੇ ਸੁਝਾਅ। (੩) ਵਖ ਵਖ ਉਮਰ ਵੰਡ ਸਮੂਹ ਦੇ ਪੰਜਾਬੀ ਪਾਠਕਾਂ ਦੀ ਵਿਗਿਆਨ ਸੰਬੰਧਤ ਲੋੜਾਂ (੪) ਬੱਚੇ, ਵਿਗਿਆਨ ਤੇ ਸਭਿਆਚਾਰ (੫) ਵਿਦਿਆਰਥੀਆਂ ਅਤੇ ਜਨ ਸਾਧਾਰਣ ਵਿਚ ਵਿਗਿਆਨ ਚੇਤਨਾ ਦਾ ਵਿਕਾਸ (੬) ਪੰਜਾਬੀ ਭਾਸ਼ਾ ਵਿਚ ਵਿਗਿਆਨਕ ਪੱਤਰਕਾਰੀ ਅਤੇ (੭) ਪੰਜਾਬੀ ਭਾਸ਼ਾ ਦੀ ਉਨਤੀ।

ਸੈਮੀਨਾਰ ਦੇ ੬ ਤਕਨੀਕੀ ਸੈਸ਼ਨਾਂ ਵਿਚ ੪੦ ਖੋਜ ਪੱਤਰ ਪੇਸ਼ ਕੀਤੇ ਗਏ। ਜਿਨ੍ਹਾਂ ਦੌਰਾਨ ਸੈਮੀਨਾਰ ਦੇ ਭਿੰਨ ਭਿੰਨ ਮੁੱਦਿਆਂ ਉਤੇ ਭਰਪੂਰ ਵਿਚਾਰ-ਵਟਾਂਦਰਾ ਹੋਇਆ।

ਸੈਮੀਨਾਰ ਦੌਰਾਨ ਆਯੋਜਿਤ 'ਪੈਨਲ ਡਿਸਕਸ਼ਨ' ਦੀ ਪ੍ਰਧਾਨਗੀ ਡਾ: ਐਚ. ਐਸ. ਸਹੋਤਾ, ਡੀਨ ਵੋਕੇਸ਼ਨ ਕੋਰਸਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਕੀਤੀ। ਇਸ ਸੈਸ਼ਨ ਦੌਰਾਨ ਕਈ ਮਹੱਤਵਪੂਰਣ ਮਤੇ ਪਾਸ ਕੀਤੇ ਗਏ ਜੋ ਇੰਝ ਸਨ :

(੧) ਪੰਜਾਬ ਵਿਗਿਆਨ ਲੇਖਕ ਸਭਾ ਦਾ ਸੰਗਠਨ ਕੀਤਾ ਜਾਵੇ।

(੨) ਵਿਗਿਆਨ ਚੇਤਨਾ ਦੇ ਪ੍ਰਸਾਰ ਲਈ, ਹਰ ਵਰ੍ਹੇ ਘਟੋ ਘੱਟ ਇਕ ਵਾਰ ਰਾਜ ਸਤਰ ਦਾ ਸੈਮੀਨਾਰ ਆਯੋਜਿਤ ਕੀਤਾ ਜਾਵੇ।

(੩) ਪੰਜਾਬੀ ਭਾਸ਼ਾ ਵਿਚ ਇਕ ਵਿਗਿਆਨ ਰਸਾਲਾ ਜਾਰੀ ਕੀਤਾ ਜਾਵੇ।

(੪) ਪੰਜਾਬ ਵਿਚ ਸੀਨੀਅਰ ਸੈਕੰਡਰੀ ਕਲਾਸਾਂ ਤਕ ਦੀ ਵਿਗਿਆਨ ਸੰਬੰਧਤ ਸਿਖਿਆ ਦਾ ਅਧਿਆਪਨ ਕਾਰਜ ਪੰਜਾਬੀ ਭਾਸ਼ਾ ਵਿਚ ਲਾਜ਼ਮੀ ਕੀਤਾ ਜਾਵੇ।

ਇਸੇ ਸਮਾਗਮ ਦੌਰਾਨ, ਮਾਣਯੋਗ ਮਹਿਮਾਨ ਸ੍ਰੀ ਅਸ਼ੋਕ ਨਈਅਰ, ਪ੍ਰਧਾਨ, ਮਿਊਨਸੀਪਲ ਕੌਂਸਲ ਨੰਗਲ ਨੇ ਪੰਜਾਬੀ ਵਿਗਿਆਨ ਲੇਖਕ ਸਭਾ ਦੀ ੧੧ ਮੈਂਬਰੀ ਕਮੇਟੀ ਦਾ ਐਲਾਨ ਕੀਤਾ। ਜਿਸ ਦੇ ਪ੍ਰਧਾਨ ਡਾ: ਐਮ. ਐਲ. ਹਸੀਜਾ, ਸੰਯੁਕਤ ਡਾਇਰੈਕਟਰ, ਭਾਸ਼ਾ ਪੰਜਾਬ ਥਾਪੇ ਗਏ। ਸੈਮੀਨਾਰ ਪ੍ਰਬੰਧਕੀ ਕਮੇਟੀ ਦੇ ਕਨਵੀਨਰ ਤੇ ਕਾਲਜ ਦੇ ਹੀ ਪ੍ਰਸਿਧ ਵਿਗਿਆਨ-ਲੇਖਕ ਡਾ. ਡੀ. ਪੀ. ਸਿੰਘ ਇਸ ਸਭਾ ਦੇ ਜਨਰਲ ਸਕੱਤਰ ਬਣਾਏ ਗਏ। ਲੇਖਕ ਸਭਾ ਦੇ ਹੋਰ ਮੁੱਢਲੇ ਮੈਂਬਰ ਇਹ ਸਨ, ਡਾ; ਐਚ. ਐਸ. ਸਹੋਤਾ, ਡਾ: ਵਿਦਵਾਨ ਸਿੰਘ ਸੋਨੀ, ਡਾ: ਨੀਲਮ ਗੁਲਾਟੀ, ਡਾ: ਰਮਾ ਰਤਨ, ਸ੍ਰੀ ਅਜੀਤ ਸੈਲਾਨੀ, ਪ੍ਰੋ: ਜੇ. ਪੀ. ਗਰਗ, ਸ੍ਰੀ ਅਸ਼ੋਕ ਨਈਅਰ, ਡਾ: ਐਸ. ਕੇ. ਵਰਮਾ, ਮਿਸਿਜ਼ ਹਰਲੀਨ ਕੋਹਲੀ।

ਇਸੇ ਸਮਾਗਮ ਦੌਰਾਨ, ਪ੍ਰਸਿਧ ਫਿਲਮੀ ਹਸਤੀ ਸ੍ਰੀ ਅਜੀਤ ਸੈਲਾਨੀ ਨੇ ਵਿਗਿਆਨ ਪ੍ਰਸਾਰ ਲਈ ਅਜਿਹੇ ਰਾਜ ਪੱਧਰ ਦੇ ਸਮਾਗਮ ਦੇ ਆਯੋਗਨ ਨੂੰ ਸਪਾਂਨਸਰ ਕਰਨ ਦਾ ਐਲਾਨ ਵੀ ਕੀਤਾ। 'ਪੈਨਲ ਡਿਸਕਸ਼ਨ' ਦੇ ਅੰਤ ਵਿਚ ਪ੍ਰਧਾਨਗੀ ਭਾਸ਼ਣ ਦੌਰਾਨ ਡਾ: ਐਚ. ਐਚ. ਸਹੋਤਾ ਨੇ ਅਗਲੇ ਵਰ੍ਹੇ ਦੇ 'ਪੰਜਾਬੀ ਭਾਸ਼ਾ ਵਿਚ ਗਿਆਨ/ਵਿਗਿਆਨ ਸਾਹਿਤ ਰਚਨਾ ਬਾਰੇ ਰਾਜ ਪੱਧਰੀ ਸੈਮੀਨਾਰ' ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਭੌਤਿਕ ਵਿਗਿਆਨ ਵਿਭਾਗ ਵਿਖੇ ਆਯੋਜਿਤ ਕਰਨ ਦਾ ਐਲਾਨ ਕੀਤਾ।

ਸਮਾਗਮ ਦਾ ਵਿਦਾਇਗੀ ਸਮਾਰੋਹ ੨੮ ਜਨਵਰੀ ੧੯੯੫ ਨੂੰ ਮਨਾਇਆ ਗਿਆ। ਜਿਸ ਦੇ ਮੁਖ ਮਹਿਮਾਨ ਸ੍ਰੀ ਸਰਵਜੀਤ ਸਿੰਘ, ਆਈ. ਏ. ਐਸ., ਐਸ. ਡੀ. ਐਮ. ਅਨੰਦਪੁਰ ਸਾਹਿਬ ਸਨ। ਇਸ ਸਮਾਗਮ ਦੀ ਪ੍ਰਧਾਨਗੀ, ਸਥਾਨਕ ਮਿਊਨਸੀਪਲ ਕੌਂਸਲ ਦੇ ਪ੍ਰਧਾਨ ਸ੍ਰੀ ਅਸ਼ੋਕ ਨਈਅਰ ਨੇ ਕੀਤੀ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸ੍ਰੀ ਅਸ਼ੋਕ ਨਈਅਰ ਨੇ ਕਾਲਜ ਵਲੋਂ ਜਨ-ਸਾਧਾਰਣ ਵਿਚ ਵਿਗਿਆਨ ਚੇਤਨਾ ਦੇ ਪ੍ਰਸਾਰ ਲਈ ਚੁਕੇ ਇਸ ਅਹਿਮ ਕਦਮ ਦੀ ਭਰਪੂਰ ਪ੍ਰਸੰਨਤਾ ਕੀਤੀ। ਸਮਾਗਮ ਦਾ ਅੰਤ 'ਰਾਸ਼ਟਰੀ ਗੀਤ' ਦੀਆਂ ਮਿੱਠੀਆਂ ਧੁਨਾਂ ਸੰਗ ਹੋਇਆ।

---

ਕਲਾ ਦੀ ਸਫਲਤਾ ਦਾ ਆਧਾਰ ਵਿਚਾਰ ਦੀ ਪ੍ਰਤੀਨਿਧਤਾ ਹੈ ਅਰਥਾਤ ਜਿਤਨੀ ਅੱਛੀ ਤਰ੍ਹਾਂ ਕਿਸੇ ਵਿਚਾਰ ਨੂੰ ਪਰਗਟ ਕੀਤਾ ਜਾਵੇ, ਉਤਨੀ ਹੀ ਵੱਧ ਸਫਲ ਉਹ ਕਲਾ ਸਮਝੀ ਜਾਵੇਗੀ।

—ਗੋਇਥੇ

——

ਬਹਾਦਰੀ ਹੁਣ ਦੀ ਘੜੀ ਹੀ ਰਾਜ ਕਰਦੀ ਹੈ ਪਰ ਵਿਚਾਰ ਤੇ ਜਜ਼ਬੇ ਪੂਰੇ ਯੁਗ ਤੇ ਰਾਜ ਕਰਦੇ ਹਨ।

—ਐਮਰਸਨ

——

ਮਨੁੱਖ ਵਧਦੀਆਂ ਆ ਰਹੀਆਂ ਫੌਜਾਂ ਨੂੰ ਠੱਲ ਪਾ ਸਕਦੇ ਹਨ ਪਰ ਉਹ ਵਿਚਾਰਾਂ ਦੀ ਆਵਾਜਾਈ ਨੂੰ ਨਹੀਂ ਰੋਕ ਸਕਦੇ। —ਵਿਨੋਭ ਭਾਵੇ

(ਨ.ਸ. ਸਾਥੀ ਰਾਹੀਂ)

# ਮਹਿਕ ਰੋਟੀਆਂ ਦੀ—ਬੋ ਲਾਸ਼ਾਂ ਦੀ

—ਜਗਦੀਸ਼ ਸਿੰਘ

ਰਾਵੀ ਦਾ ਪੁਲ ਪਾਰ ਕਰਕੇ ਸੜਕ ਦੀ ਢਲਾਣ ਸ਼ੁਰੂ ਹੋਈ। ਇਸ ਤੋਂ ਬਾਅਦ ਸੜਕ ਦੇ ਦੋਹੀਂ ਪਾਸੀਂ ਦਰਖਤਾਂ ਦੀ ਸੰਘਣੀ ਛਾਂ ਅਤੇ ਲੱਕ ਲੱਕ ਉੱਚਾ ਘਾਹ ਸੀ। ਭਾਵੇਂ ਚਮਾਸੇ ਦੀ ਗਰਮੀ ਵੀ ਸੀ, ਤਦ ਵੀ ਪੁਲ ਪਾਰ ਕਰਨ ਨਾਲ ਮਨ ਵਿਚ ਇਕ ਸੰਤੁਸ਼ਟੀ ਦਾ ਅਹਿਸਾਸ ਸੀ ਕਿ ਕਈ ਦਿਨਾਂ ਤੋਂ ਸਿਰਾਂ ਤੇ ਲਟਕਦੀ ਤਲਵਾਰ ਹਟ ਗਈ ਹੈ। ਲਗਦਾ ਸੀ ਜਿਵੇਂ ਜੁਗਾਂ ਦਾ ਸੰਤਾਪ ਮੁਕ ਗਿਆ ਹੈ। ਮਹਾਂ ਪੁਰਖ ਕਥਾ ਕਰਦਿਆਂ ਦਸਦੇ ਹੁੰਦੇ ਸਨ ਕਿ ਜਦੋਂ ਚੱਕੀ ਚਲਦੀ ਹੈ ਤਾਂ ਸਾਰੇ ਦਾਣੇ ਪਿਸ ਜਾਂਦੇ ਹਨ ਪਰ ਕਿੱਲੀ ਦੇ ਨਾਲ ਦੇ ਦਾਣੇ ਬਚ ਜਾਂਦੇ ਹਨ। ਸਾਨੂੰ ਲਗ ਰਿਹਾ ਸੀ ਅਸੀਂ ਉਹ ਹੀ ਕਿਲੀ ਦੇ ਲਾਗਲੇ ਦਾਣੇ ਹਾਂ ਜੋ ਚੱਕੀ ਚਲਣ ਦੇ ਬਾਵਜੂਦ ਬੱਚ ਕੇ ਆ ਗਏ ਹਾਂ। ਨਵੇਂ ਬਣੇ ਮੁਲਕ ਪਾਕਿਸਤਾਨ ਵਿਚੋਂ ਹਿਜਰਤ ਕਰਕੇ ਨਵੇਂ ਆਜ਼ਾਦ ਹੋਏ ਭਾਰਤ ਦੇਸ਼ ਵਿਚ ਪਹੁੰਚਣ ਵਾਲਾ ਸਭ ਤੋਂ ਪਹਿਲਾ ਤੇ ਸਭ ਤੋਂ ਵੱਡਾ ਕਾਫਲਾ ਸ਼ਾਇਦ ਸਾਡਾ ਹੀ ਸੀ। ਪਤਾ ਨਹੀਂ ਸਾਡੀ ਖੁਸ਼ੀ ਵੱਧ ਸੀ ਕਿ ਹੈਰਾਨੀ ਵਧ ਅਸੀਂ ਸਾਰੇ ਸਹੀ ਸਲਾਮਤ ਹੀ ਪੁਜ ਗਏ ਸਾਂ। ਰਾਵੀ ਦੇ ਬੇਲੇ ਵਿਚ ਪਹੁੰਚਦਿਆਂ ਇਹ ਨਹੀਂ ਸੀ ਪਤਾ ਕਿ ਅਸੀਂ ਬਹੁਤ ਅਹਿਮ ਇਤਿਹਾਸਕ ਜੁਗ ਗਰਦੀ ਦੇ ਨਾਟਕ ਦੇ ਪਾਤਰ ਹਾਂ ਜਾਂ ਭਾਰਤੀ ਇਤਿਹਾਸ ਦੇ ਇਕ ਬਹੁਤ ਹੀ ਕੀਮਤੀ ਪਤਰੇ ਦੇ ਅਖਰ ਹਾਂ ਜਾਂ ਜੁਗਾਂ ਤਕ ਯਾਦ ਰਹਿਣ ਵਾਲੀ ਘਟਨਾ ਦੇ ਚਸ਼ਮਦੀਦ ਗਵਾਹ ਹਾਂ। ਸਾਨੂੰ ਤਾਂ ਕੁਝ ਦਿਨ ਪਹਿਲਾਂ ਤਕ ਇਹ ਪਤਾ ਹੀ ਨਹੀਂ ਸੀ ਕਿ ਕੋਈ ਐਸੀ ਸੰਭਾਵਨਾ ਹੋ ਵੀ ਸਕਦੀ ਹੈ। ਸਵਾਏ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਕਿਸੇ ਨੇ ਇਸ਼ਾਰਾ ਤਕ ਨਹੀਂ ਸੀ ਸੁਟਿਆ ਅਤੇ ਵਡੇ ਲੀਡਰਾਂ ਨੂੰ ਵੀ ਅਜਿਹੀ ਸੰਭਾਵਨਾ ਦੀ ਆਸ ਤਕ ਨਹੀਂ ਸੀ ਕਿ ਇਕ ਫਿਰਕੇ ਦੇ ਸਾਰੇ ਦੇ ਸਾਰੇ ਲੋਕ ਹੀ ਦੂਸਰੇ ਪਾਸੇ ਚਲੇ ਜਾਣਗੇ। ਅਸੀਂ ਘਰੋਂ ਇਕ ਰਾਤ ਕਟਣ ਵਾਸਤੇ ਪਖੋਕੇ ਪਿੰਡ ਨੂੰ ਤੁਰੇ ਸਾਂ ਤੇ ਤਕਦੀਰ ਦੇ ਚੱਕਰ ਨੇ ਲਿਆ ਸੁਟਿਆ ਰਾਵੀ ਦੇ ਬੇਲੇ ਵਿਚ।

ਪੁਲ ਪਾਰ ਕਰਦਿਆਂ ਹੀ ਫੌਜੀ ਅਫਸਰ ਤੇ ਜਵਾਨ ਮਿਲੇ। ਹੋਰ ਲੋਕ ਵੀ ਅਫਸਰ ਜਾਂ ਲੀਡਰ ਲੋਕ ਹੋਣਗੇ ਜਾਂ ਆਮ ਲੋਕ ਵੀ। ਉਹ ਕਹਿ ਰਹੇ ਸਨ ਰੱਬ ਦਾ ਲੱਖ ਲੱਖ ਸ਼ੁਕਰ ਹੈ ਤੁਸੀਂ ਸਹੀ ਸਲਾਮਤ ਆ ਗਏ। ਸਾਨੂੰ ਤੁਹਾਡਾ ਬਹੁਤ ਹੀ ਫਿਕਰ ਸੀ। ਉਹਨਾਂ ਦੀਆਂ ਗਲਾਂ ਤੋਂ ਇਹ ਜ਼ਾਹਰ ਹੁੰਦਾ ਸੀ ਕਿ ਉਹਨਾਂ ਨੂੰ ਕਿਵੇਂ ਨਾ ਕਿਵੇਂ ਪਤਾ ਸੀ ਕਿ ਦੜਪ ਦੇ ਇਲਾਕੇ ਤੋਂ ਭਾਰੀ ਕਾਫਲਾ ਸਿੱਧਾ ਹੀ ਰਾਵੀ ਸਰਹੱਦ ਵਲ ਚਲ ਪਿਆ ਹੈ ਅਤੇ ਉਸ ਕਾਫਲੇ ਦੀ ਭਾਰਤ ਪੁਜਣ ਦੀ ਕੋਈ ਉਮੀਦ ਨਹੀਂ। ਇਸ ਕਾਫਲੇ ਦਾ ਸਚਮੁਚ ਪੁੱਜ ਜਾਣਾ ਕੋਈ ਮੌਅਜਜ਼ੇ ਤੋਂ ਘਟ ਗਲ ਨਹੀਂ ਸੀ। ਅਧਿਕਾਰੀ ਕਿਸਮ ਦੇ ਲੋਕ ਤੇ ਫੌਜੀ ਸਾਨੂੰ ਜ਼ੋਰ ਦੇ ਰਹੇ ਸਨ ਕਿ ਜਲਦੀ ਨਿਕਲ ਚਲੋ। ਅਗੇ ਚਲਦੇ ਜਾਓ, ਛੇਤੀ ਕਰੋ ਏਥੇ ਬਿਲਕੁਲ ਰੁਕਣਾ ਨਹੀਂ। ਚਲਦੇ ਰਹਿਣਾ ਇਸ ਕਰਕੇ ਵੀ ਜ਼ਰੂਰੀ ਹੋ ਸਕਦਾ ਸੀ ਕਿ ਪਿਛੋਂ ਹੋਰ ਆ ਰਹੇ ਲੋਕਾਂ ਲਈ ਰੁਕਾਵਟ ਪੈਦਾ ਨਾ ਹੋ ਜਾਵੇ। ਜਿਹੜੇ ਆ ਗਏ ਉਹ ਤਾਂ ਭਲੀ ਗਲ ਸੀ ਪਰ ਅਜੇ ਕਾਫਲੇ ਦਾ ਬਹੁਤਾ ਭਾਗ ਤਾਂ ਪਾਕਿਸਤਾਨ ਵਿਚ ਹੀ ਸੀ। ਉਹਨਾਂ ਲੋਕਾਂ ਦੀ ਜਾਨ ਤਾਂ ਅਜੇ ਵੀ ਦਾਅ ਤੇ ਸੀ ਜਿੰਨੀ ਛੇਤੀ ਰਾਹ ਬਣਾਇਆ ਜਾਵੇ। ਠੀਕ ਹੀ ਹੋ ਸਕਦਾ ਸੀ। ਜਾਂ ਕੋਈ ਹੋਰ ਗਲ ਹੋ ਸਕਦੀ ਸੀ ਜਿਸਦਾ ਸਾਨੂੰ ਕੁਝ ਪਤਾ ਨਹੀਂ ਸੀ।

ਲੰਮੀ ਮੈਰਾਥਨ ਦੌੜਨ ਵਾਲਾ ਅਥਲੀਟ ਵੀਹਾਂ ਮੀਲਾਂ ਦੀ ਦੌੜ ਭਾਰੀ ਗਰਮੀ ਸਰਦੀ ਵਿਚ ਦੌੜਦਾ ਰਹਿੰਦਾ ਹੈ ਪਰ ਆਖਰੀ ਕਤਾਰ ਟਪਦਿਆਂ ਹੀ ਉਹਦੀ ਬਸ ਹੋ ਜਾਂਦੀ ਹੈ। ਉਹ ਬੈਠ ਜਾਂਦਾ ਹੈ, ਲੇਟ ਜਾਂਦਾ ਹੈ। ਇਵੇਂ ਹੀ ਕਈਆ ਦਿਨਾਂ ਦੇ ਤੁਰੇ ਲੋਕ ਫੌਜੀਆਂ ਵਲੋਂ ਲਖ ਵਰਜਣ ਦੇ ਬਾਵਜੂਦ ਸੜਕ ਦੇ ਆਲੇ ਦੁਆਲੇ ਬੈਠ ਗਏ ਜਾਂ ਲੇਟ ਗਏ। ਪਿਛੋਂ ਆਉਣ ਵਾਲੇ ਹੋਰ ਅਗੇ ਤੋਂ ਅਗੇ ਥਾਵਾਂ ਮਲਦੇ ਗਏ। ਗਿਲੇ ਘਾਹ ਤੇ ਛਪੜੀਆਂ ਦੇ ਕੰਢਿਆਂ ਤੇ ਬਹੁਤ ਦੇਰ ਨਾ ਲਗੀ ਜਦੋਂ ਸਭ ਪਾਸੇ ਧੂੰਆਂ ਹੀ ਧੂੰਆਂ ਉਠ ਪਿਆ। ਇਸ ਧੂੰਏ ਨੇ ਬਹੁਤ ਦਿਨਾਂ ਦਾ ਡਰਾਇਆ ਹੋਇਆ ਸੀ। ਕਿਸੇ ਪਿੰਡ ਚੋਂ ਉਠਦਾ ਧੂੰਆਂ ਸੰਕੇਤ ਸੀ ਇਸ ਗਲ ਦਾ ਕਿ ਪਿੰਡ ਸੜ ਰਿਹਾ ਹੈ ਪਰ ਇਹ ਧੂੰਆਂ ਉਹ ਨਹੀਂ ਸੀ। ਇਸ ਧੂੰਏ ਦੀ ਕੁੜਤਣ ਵਿਚ ਕਣਕ ਦੀਆਂ ਰੋਟੀਆਂ ਦੀ ਮਹਿਕ ਰਲੀ ਹੋਈ ਸੀ। ਪਤਾ ਨਹੀਂ ਲੋਕਾਂ ਨੇ ਕਿਥੋਂ ਇੱਟਾਂ ਵੱਟੇ ਢੀਮਾਂ ਦੇ ਕੰਮ ਚਲਾਊ ਚੁਲੇ ਬਣਾਏ। ਏਧਰੋਂ ਓਧਰੋਂ ਪੁਰਾਣੇ ਟੀਨ ਫੜ ਜਾਂ ਚਾਟੀਆਂ ਘੜਿਆਂ ਦੀ ਬਥਰੀਆਂ ਫੜੀਆਂ ਉਹਨਾਂ ਤੋਂ ਤਵਿਆਂ ਦਾ ਕੰਮ ਲਿਆ। ਕਈਆਂ ਕੋਲ ਅਸਲੀ ਤਵੇ ਵੀ

ਸਨ। ਇਹ ਉਹ ਲੋਕ ਸਨ ਜਿਨ੍ਹਾਂ ਨੂੰ ਨਿਸਚਿਤ ਤੌਰ ਤੇ ਪਤਾ ਸੀ ਕਿ ਅਸੀਂ ਕਾਫਲੇ ਦੇ ਨਾਲ ਜਾ ਰਹੇ ਹਾਂ ਅਪਣਾ ਘਰ ਘਾਟ ਛਡ ਕੇ। ਕੋਲ ਆਟਾ ਵੀ ਹੋਵੇ ਸਮਾਂ ਹੋਵੇ ਸਾਧਨ ਵੀ ਹੋਵੇ ਤਾਂ ਫੇਰ ਕਿਸ ਨੇ ਪਾਂਧਾ ਪੁਛਣਾ ਸੀ। ਦੂਰ ਦੂਰ ਤਕ ਚੁਲੇ ਤਪ ਰਹੇ ਸਨ। ਇਹਨਾਂ ਚੁਲ੍ਹਿਆਂ ਅਤੇ ਰੋਟੀਆਂ ਦੀ ਮਹਿਕ ਨੇ ਸਾਡੇ ਲਈ ਇਕ ਸਮਸਿਆ ਖੜੀ ਕਰ ਦਿਤੀ। ਇਸ ਮਹਿਕ ਨੇ ਸਾਡਾ ਇਕ ਸੁੱਤਾ ਪਾਤਰ ਜਗਾ ਦਿਤਾ ਇਕ ਸ਼ਕਤੀਸ਼ਾਲੀ ਕਿਰਦਾਰ ਦੇ ਰੂਪ ਵਿਚ।

ਮੇਰਾ ਛੋਟਾ ਭਰਾ ਪੰਜ ਸਾਲ ਦੀ ਉਮਰ ਦਾ ਸੀ, ਕੁਲਦੀਪ। ਸਾਡੀ ਸਾਰੀ ਯਾਤਰਾ ਵਿਚ ਉਸ ਦੀ ਖਾਸ ਭੂਮਿਕਾ ਨਹੀਂ ਸੀ। ਉਸ ਦਾ ਜ਼ਿਕਰ ਵੀ ਇਸੇ ਲਈ ਨਹੀਂ ਆਇਆ। ਉਹ ਅਕਸਰ ਸਾਇਕਲ ਦੇ ਡੰਡੇ ਤੇ ਬੈਠਾ ਰਿਹਾ ਅਤੇ ਹੈਂਡਲ ਉਤੇ ਸਿਰ ਰਖ ਕੇ ਸੁੱਤਾ ਰਿਹਾ। ਕਦੇ ਅਪਣੇ ਤਾਇਆਂ ਦੇ ਮੋਢਿਆਂ ਤੇ ਚਿਪਕਿਆ ਰਿਹਾ ਅਤੇ ਕਦੇ ਬਾਪ ਨੇ ਚੁੱਕੀ ਰਖਿਆ। ਉਸ ਦੀ ਕੋਈ ਮੰਗ ਨਹੀਂ ਸੀ, ਕੋਈ ਜ਼ਿਦ ਨਹੀਂ ਸੀ ਬਸ ਬਹੁਤਾ ਬੀਬਾ ਰਾਣਾ ਜਾਂ ਸਹਿਮਿਆ ਜਿਹਾ ਬਣ ਕੇ ਹੀ ਰਿਹਾ। ਉਸ ਸਮੇਂ ਬਦਲੀ ਫਿਜ਼ਾ ਦੇ ਪਰਭਾਵ ਨੂੰ ਬੱਚੇ ਵੀ ਅਨੁਭਵ ਕਰਦੇ ਸਨ। ਉਹ ਤਾਂ ਇਨਸਾਨ ਦਾ ਬੱਚਾ ਸੀ ਇਸ ਵੇਲੇ ਤਾਂ ਕੁਤਿਆਂ ਬਿਲੀਆਂ ਡੰਗਰਾਂ ਨੇ ਵੀ ਮਹਿਸੂਸ ਕਰ ਲਿਆ ਸੀ (ਸ਼ਾਇਦ ਇਨਸਾਨ ਤੋਂ ਵੀ ਪਹਿਲਾਂ) ਕਿ ਹਵਾ ਵਿਚ ਜ਼ਿਹਰ ਘੁਲ ਗਿਆ ਹੈ।

ਪਰ ਰਾਵੀ ਲੰਘਦਿਆਂ ਹੀ ਫਿਜ਼ਾ ਬਦਲ ਗਈ ਸੀ। ਬੱਚੇ ਨੂੰ ਵੀ ਤਾਜ਼ੀਆਂ ਰੋਟੀਆਂ ਦੀ ਮਹਿਕ ਆ ਗਈ ਅਤੇ ਉਸ ਨੇ ਅਪਣੀ ਤਬੀਅਤ ਦੇ ਐਨ ਉਲਟ ਰੋਟੀ ਦੀ ਮੰਗ ਕਰਨੀ ਸ਼ੁਰੂ ਕਰ ਦਿਤੀ। ਭੁਖ ਤਾਂ ਸਾਰਿਆਂ ਨੂੰ ਬਹੁਤ ਲਗੀ ਸੀ ਅਤੇ ਹੁਣ ਪਰਗਟ ਵੀ ਸ਼ਿੱਦਤ ਨਾਲ ਹੋਈ ਸੀ। ਜਦੋਂ ਬੰਦਾ ਬੁਖਾਰ ਆਦਿ ਨਾਲ ਬੀਮਾਰ ਹੁੰਦਾ ਹੈ ਤਾਂ ਉਸ ਨੂੰ ਵਧੀਆ ਤੋਂ ਵਧੀਆ ਚੀਜ਼ ਵੀ ਦਿਓ ਉਸ ਦਾ ਖਾਣ ਨੂੰ ਜੀਅ ਨਹੀਂ ਕਰਦਾ ਅਤੇ ਕਿੰਨੇ ਕਿੰਨੇ ਦਿਨ ਹੀ ਉਹ ਇਸ ਤਰ੍ਹਾਂ ਕੱਢ ਜਾਂਦਾ ਹੈ ਪਰ ਬੁਖਾਰ ਉਤਰਨ ਤੇ ਉਹ ਸਭ ਤੋਂ ਪਹਿਲਾਂ ਰੋਟੀ ਹੀ ਮੰਗਦਾ ਹੈ। ਬਸ ਇਹ ਹੀ ਹਾਲਤ ਸਾਡੀ ਸੀ। ਇਨੇ ਦਿਨਾਂ ਦੀ ਫਿਕਰਮੰਦੀ ਦਾ ਬੁਖਾਰ ਰਾਵੀ ਪਾਰ ਕਰਦਿਆਂ ਉਤਰ ਗਿਆ ਸੀ। ਜਿਸ ਨੇ ਤੁਰਨ ਦੀ ਹਿੰਮਤ ਵੀ ਖੋਹ ਲਈ ਅਤੇ ਭੁਖ ਨੇ ਵੀ ਕੜੱਵਲ ਕੱਢ ਛਡੇ ਸਨ। ਅਜ ਸਫਰ ਵੀ ਕਈ ਮੀਲਾਂ ਦਾ ਕਰਕੇ ਆਏ ਸੀ। ਇਸ ਸਮੇਂ ਜੇ ਕੁਲਦੀਪ ਨੇ ਭੁੱਖ ਦਾ ਰੌਲਾ ਪਾ ਧਰਿਆ ਤਾਂ ਇਹ ਕੋਈ ਅਲੋਕਾਰ ਗਲ ਨਹੀਂ ਸੀ ਅਤੇ ਉਸ ਦੀ ਇਸ ਮੰਗ ਦਾ ਪੂਰਾ ਕਰਨਾ ਕੋਈ ਔਖੀ ਗਲ ਨਹੀਂ ਸੀ। ਸਾਡੇ ਕੋਲ ਤਾਂ ਨਾ ਤਵਾ ਪਰਾਤ ਸੀ ਨਾ ਆਟਾ ਦਾਣਾ ਪਰ ਹੋਰ ਤਵਿਆਂ ਤੇ ਤਾਂ ਰੋਟੀਆਂ ਪੱਕ ਹੀ ਰਹੀਆਂ ਸਨ। ਕੁਲਦੀਪ ਦੀ ਜ਼ਿਦ ਸਾਡੇ ਅੰਦਰ ਖੋਹ ਪਾ ਰਹੀ ਸੀ ਉਸਨੂੰ ਕਿਹਾ ਗਿਆ ਕਿ ਥੋਹੜੇ ਚਿਰ ਨੂੰ ਅਸੀਂ ਡੇਹਰਾ ਬਾਬਾ ਨਾਨਕ ਪੁਜ ਜਾਣਾ ਹੈ। ਉਥੇ ਗੁਰੂ ਕਾ ਲੰਗਰ ਵੀ ਹੋਵੇਗਾ ਤੇ ਬਾਜ਼ਾਰ। ਵੀ ਤੈਨੂੰ ਰੱਜ ਕੇ ਖੁਆ ਦਿਆਂਗੇ ਪਰ ਬੱਚਾ ਆਕੀ ਹੋ ਗਿਆ। ਉਸ ਦੀਆਂ ਲੇਰਾਂ ਦਿਲਾਂ ਨੂੰ ਧੂਹ ਪਾ ਰਹੀਆਂ ਸਨ। "ਮੈਂ ਰੋਟੀ ਖਾਣੀ ਹੈ। ਮੈਂ ਰੋਟੀ ਖਾਣੀ ਹੈ" ਇਸ ਤੋਂ ਵਧ ਸ਼ਬਦ ਮੂੰਹੋ ਕਢਦਾ ਨਹੀਂ ਸੀ। ਪਿਤਾ ਜੀ ਨੇ ਕਿਹਾ ਚਲ ਤੈਨੂੰ ਰੋਟੀ ਲੈ ਦਿੰਦੇ ਹਾਂ। ਉਹਨਾਂ ਗੋਭਲੇ ਪੁਤਰ ਨੂੰ ਚੁਕਿਆ ਤੇ ਤੁਰ ਪਏ। ਪਹਿਲੀ ਧੂਣੀ ਨਾਲ ਹੀ ਸੀ। ਪਿਤਾ ਜੀ ਨੇ ਕਿਹਾ ਬੱਚਾ ਬਹੁਤ ਜ਼ਿਦ ਕਰ ਰਿਹਾ ਹੈ ਅੱਧੀ ਰੋਟੀ ਦਿਓ। ਅਗੋਂ ਜੁਆਬ ਆਇਆ "ਸਾਡੇ ਕੋਲ ਫਾਲਤੂ ਨਹੀਂ।" ਇਸ ਜੁਆਬ ਨੇ ਸਾਨੂੰ ਸਾਰਿਆਂ ਨੂੰ ਹੈਰਾਨ ਕਰ ਦਿਤਾ। ਸਾਡੇ ਪਿੰਡ ਤਾਂ ਇਹ ਰਿਵਾਜ ਸੀ ਕੋਈ ਬਾਹਰੋਂ ਮੁਸਾਫਰ ਲੰਘਦਾ ਜਾ ਰਿਹਾ ਹੋਵੇ ਤਾਂ ਉਸਨੂੰ ਵਾਜ ਮਾਰ ਕੇ ਰੋਟੀ ਦੁੱਧ ਲੱਸੀ ਪਾਣੀ ਪਿਆ ਕੇ ਜਾਣ ਦੇਣਾ। ਪਰ ਸ਼ਾਇਦ ਜੁਆਬ ਦੇਣ ਵਾਲੇ ਅਪਣੀ ਥਾਂ ਠੀਕ ਹੀ ਸਨ। ਪਿਤਾ ਜੀ ਅਗਲੇ ਚੁਲ੍ਹੇ ਤੇ ਗਏ ਜੁਆਬ ਸੀ "ਰੋਟੀ ਕੋਈ ਨਹੀਂ।" ਪਿਤਾ ਜੀ ਅਗੇ ਤੋਂ ਅਗੇ ਤੁਰੇ ਗਏ ਭਾਂਤ ਭਾਂਤ ਦੇ ਜੁਆਬ ਸਨ ਕਿਸੇ ਨੇ ਸਿਰ ਹੀ ਹਿਲਾ ਦਿਤਾ ਅਤੇ ਅੰਤ ਤੇ ਇਵੇਂ ਵੀ ਹੋਣ ਲਗਾ ਜਿਵੇਂ ਮੰਗਤਿਆਂ ਨੂੰ ਜੁਆਬ ਦਿਤਾ ਜਾਂਦਾ ਹੈ "ਭਾਈ ਮਾਫ਼ ਕਰ।" ਕੋਈ ਇਕ ਬੁਰਕੀ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਜ਼ਮਾਨੇ ਨੂੰ ਕੀਹ ਹੋ ਗਿਆ ਸੀ। ਵਾਪਸ ਮੁੜਦੇ ਤਾਂ ਮੁੰਡਾ ਫੇਰ ਰੋਣ ਲਗਦਾ ਉਸਨੂੰ ਰੋਟੀ ਦੀ ਝਾਕ ਸੀ ਅਗੋਂ ਕੋਈ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਇਕ ਪਾਸੇ ਮੰਗਣ ਦੀ ਨਮੋਸ਼ੀ ਸੀ ਦੂਸਰੇ ਪਾਸੇ ਸਭ ਤੋਂ ਲਾਡਲੇ ਪੁਤਰ ਦੀਆਂ ਲੇਰਾਂ ਸਨ। ਇਕ ਪਾਸੇ ਸਵੈਭਿਮਾਨ ਦੂਜੇ ਪਾਸੇ ਪੁੱਤਰ ਦਾ ਮੋਹ ਸੀ। ਬੰਦਾ ਕਿਹੋ ਜਿਹੀ ਕਸੂਤੀ ਹਾਲਤ ਵਿਚ ਫਸ ਜਾਂਦਾ ਹੈ ਜਿਸ ਦਾ ਚਿਤ ਚੇਤਾ ਵੀ ਨਹੀਂ ਹੁੰਦਾ। ਮੇਰਾ ਪਿਤਾ ਇਲਾਕੇ ਵਿਚ ਪ੍ਰਸਿਧ ਜਥੇਦਾਰ ਵਜੋਂ ਜਾਣਿਆ ਜਾਂਦਾ। ਢੇ ਦਾ ਨਾਮ

ਲਵੋ ਤਾਂ ਜਥੇਦਾਰ ਨੱਥਾ ਸਿੰਘ ਯਾਦ ਆਉਂਦਾ ਤੇ ਜਥੇਦਾਰ ਨੱਥਾ ਸਿੰਘ ਨਾਮ ਲਵੋ ਤਾਂ ਫੇ ਯਾਦ ਆਉਂਦਾ। ਜਿਹਨੇ ਆਪਣੇ ਘਰ ਆਏ ਕਿਸੇ ਵੀ ਸਵਾਲੀ ਨੂੰ 'ਜਾਹ ਬਾਬਾ ਮਾਫ ਕਰ' ਨਹੀਂ ਸੀ ਕਿਹਾ। ਘਰ ਦੀਵਾਨ ਲਗਦੇ ਲੰਗਰ ਚਲਦੇ ਰਹਿੰਦੇ। ਜੇ ਕਿਤੇ ਬਾਹਰ ਜਾਂਦੇ ਤਾਂ ਆਦਰ ਮਾਨ ਨਾਲ ਲੋਕ ਸਾਰੇ ਜਥੇ ਨੂੰ ਰਜਾ ਦਿੰਦੇ।...ਉਹ ਅੱਜ ਰੋਟੀ ਦਾ ਇਕ ਟੁਕ ਮੰਗ ਰਿਹਾ ਸੀ ਤੇ ਕੋਈ ਉਸ ਨੂੰ ਦੇਣ ਲਈ ਤਿਆਰ ਨਹੀਂ। ਜਥੇਦਾਰ ਨੱਥਾ ਸਿੰਘ ਆਪ ਪੜ੍ਹਦਾ ਹੁੰਦਾ ਸੀ "ਸ਼ੇਰਾਂ ਨੂੰ ਘਾਹ ਖੁਆ ਦੇਵੇਂ ਜਦੋਂ ਨਿਗਾਹ ਬਦਲ ਜਾਏ ਤੇਰੀ" ਅੱਜ 'ਉਸਦੀ' ਬਦਲੀ ਨਿਗਾਹ ਨੂੰ ਅਮਲੀ ਰੂਪ ਵਿਚ ਵੇਖਿਆ ਸੀ। ਇਸ ਵੇਲੇ ਅਭਿਮਾਨ ਤਾਂ ਵੱਡਿਆਂ ਵੱਡਿਆਂ ਦੇ ਚੂਰ ਹੋ ਗਏ।

ਆਖਰ ਜਿਵੇਂ ਪ੍ਰਹਿਲਾਦ ਨੂੰ ਤਪਦੇ ਥੰਮ ਤੇ ਕੀੜੀ ਤੁਰਦੀ ਦਿਸੀ ਇਵੇਂ ਇਕ ਆਵਾਜ਼ ਆਈ ਮੁੰਡਾ ਬਹੁਤ ਰੋਂਦਾ ਪਿਆ ਹੈ ਦੇਵੋ ਇਸ ਨੂੰ ਇਕ ਰੋਟੀ।" ਘੋਰ ਕਲਿਜੁਗ ਵਿਚ ਸਤਿਜੁਗੀ ਬੋਲ। ਸ਼ਾਇਦ ਪੰਜਾਬ ਦੀ ਆਤਮਾ ਅਜੇ ਮਰੀ ਨਹੀਂ ਸੀ। ਇਹ ਬੋਲ ਬੋਲਣ ਵਾਲੀ ਬੀਬੀ ਪਤਾ ਨਹੀਂ ਹੁਣ ਕਿਥੇ ਹੈ। ਇਸ ਜਹਾਨ ਵਿਚ ਹੋਵੇਗੀ ਕਿ ਨਹੀਂ ਪਰ ਮਾਨਵਤਾ ਦੀ ਲਾਜ ਰਖਣ ਵਾਲੀ ਮੂਰਤੀ ਦੇ ਰੂਪ ਵਿਚ ਉਹ ਸਾਡੇ ਮਨਾਂ ਵਿਚ ਸਥਾਪਤ ਹੈ। ਮੁੰਡਾ ਰੋਟੀ ਦਾ ਟੁੱਕ ਲੈ ਕੇ ਚੁੱਪ ਹੋ ਗਿਆ ਹੌਲੀ ਹੌਲੀ ਅਸੀਂ ਡੇਹਰਾ ਬਾਬਾ ਨਾਨਕ ਸ਼ਹਿਰ ਪੁਜ ਗਏ।

ਡੇਰਾ ਬਾਬਾ ਨਾਨਕ ਦਾ ਸ਼ਹਿਰ ਲੋਕਾਂ ਦੀ ਭੀੜ ਨਾਲ ਲਬਾਲਬ ਸੀ। ਜਦੋਂ ਕੋਈ ਵਾਕਫ ਮਿਲਦਾ ਤਾਂ ਸਾਕਾਂ ਸੰਬੰਧੀਆਂ ਅਤੇ ਦੋਸਤਾਂ ਬਾਰੇ ਗੱਲਾਂਬਾਤਾਂ ਪੁਛਦਾ— "ਕਿਤੇ ਤੁਸੀਂ ਫਲਾਣੇ ਵੇਖੇ ਹੋਣ..ਸਾਡੇ ਸਕਿਆਂ ਦਾ ਕੋਈ ਥਹੁ-ਪਤਾ ਹੋਵੇ। ਆਹੋ ਫਲਾਨਾ ਵੇਖਿਆ ਸੀ...ਅਮੱਕਾ ਨਹੀਂ ਲੱਭਾ...ਫਲਾਣਾ ਮਾਰਿਆ ਗਿਆ। ਭਈ ਉਹਨਾਂ ਨਾਲ ਤਾਂ ਬੁਰੀ ਹੋਈ...ਚਲੋ ਇੱਜ਼ਤ ਬਚ ਗਈ, ਸਭ ਕੁਝ ਬੱਚ ਗਿਆ।" ਇਹੋ ਜਿਹੀਆਂ ਹੀ ਗੱਲਾਂ ਹੋ ਰਹੀਆਂ ਸਨ। ਪਿਛਲੇ ਦਿਨਾਂ ਵਿਚ ਸਭ ਤੋਂ ਘਿਨਾਉਣੀਆਂ ਖਬਰਾਂ ਸਨ ਔਰਤਾਂ ਦੀ ਬੇਪਤੀ ਦੀਆਂ, ਨੰਗੀਆਂ ਕੁੜੀਆਂ ਦੇ ਜਲੂਸਾਂ ਦੀਆਂ। ਜੋ ਕੰਨ ਸੁਣ ਨਹੀਂ ਸਕਦੇ, ਜੋ ਕਲਮਾਂ ਲਿਖ ਨਹੀਂ ਸਕਦੀਆਂ ਉਹਨਾਂ ਗੱਲਾਂ ਦੀਆਂ ਖਬਰਾਂ ਸਨ। ਇਹੋ ਜਿਹੀ ਹਾਲਤ ਵਿਚ ਸਾਡਾ ਕਾਫਲਾ ਬਚ ਕੇ ਆ ਗਿਆ ਜਦੋਂ ਕਾਫਲਿਆਂ ਦੇ ਕਾਫਲੇ ਕਤਲ ਹੋ ਰਹੇ ਸਨ। ਅਸੀਂ ਕਿਵੇਂ ਬਚ ਕੇ ਆ ਗਏ ਬਾਬੇ ਨਾਨਕ ਦੇ ਦਰ ਤੇ ਤੇ ਜਦੋਂ ਕਿਹਾ ਜਾਂਦਾ ਕਿ ਇਜ਼ਤ ਤਾਂ ਬੱਚ ਗਈ ਭਾਂ ਇਹਦੇ ਅਰਥ ਬਹੁਤ ਡੂੰਘੇ ਹੁੰਦੇ। ਕਿਸੇ ਸਮੇਂ ਬਾਬੇ ਨਾਨਕ ਨੇ ਅਜਿਹੀ ਸਥਿਤੀ ਦਾ ਨਕਸ਼ਾ ਆਪਣੀ ਬਾਣੀ ਵਿਚ ਖਿਚਿਆ ਸੀ।

—ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ
ਪੁਛਹਿ ਸੁਖ ॥ ਇਕਨ੍ਹਾ ਏਹੋ ਲਿਖਿਆ, ਬਹਿ
ਬਹਿ ਰੋਵਹਿ ਦੁਖ ॥"

ਇਕ ਬਹਿ ਰੋਵਹਿ ਦੁਖ ਦਾ ਸਿਲਸਿਲਾ ਤਾਂ ਕਈ ਸਾਲ ਬਾਅਦ ਚਲਦਾ ਹੀ ਰਿਹਾ।

ਅਸੀਂ ਬਾਬਾ ਨਾਨਕ ਦੇ ਇਤਿਹਾਸਕ ਗੁਰਦੁਆਰੇ ਮੱਥਾ ਟੇਕਿਆ। ਏਥੇ ਸਾਡੇ ਬਜ਼ੁਰਗਾਂ ਦਾ ਇਕ ਵਾਕਫ ਮਿਲ ਗਿਆ ਜੋ ਸਾਡੇ ਸਾਰੇ ਟੱਬਰ, ਪੰਜਾਂ ਭਰਾਵਾਂ ਦੇ ਸਾਰੇ ਕਬੀਲੇ ਨੂੰ ਆਪਣੇ ਘਰ ਲੈ ਗਿਆ। ਮੇਰੀਆਂ ਤਾਈਆਂ ਨੇ ਇਕ ਵੱਡੇ ਦੇਗੇ ਵਿਚ ਮੂੰਗੀ ਮਸਰਾਂ ਦੀ ਧੋਤੀ ਦਾਲ ਚਾੜ੍ਹ ਦਿਤੀ ਤੇ ਇਕ ਵੱਡੀ ਤੋਣ ਆਟੇ ਦੀ ਗੁੰਨ ਲਈ। ਗਰਮ-ਗਰਮ ਨਰਮ-ਨਰਮ ਫੁਲਕੇ ਪਤਾ ਨਹੀਂ ਅਸੀਂ ਕਿੰਨੇ ਛਕੇ। ਜਿਵੇਂ ਗਰਮੀ ਦੇ ਦਿਨਾਂ ਵਿਚ ਲੱਸੀ ਅੰਦਰ ਨੂੰ ਤ੍ਰਿਪਤ ਕਰਦੀ ਹੈ, ਇਵੇਂ ਇਹ ਦਾਲ ਰੋਟੀ ਕਈਆਂ ਦਿਨਾਂ ਦੀ ਭੁੱਖ ਨੂੰ ਤ੍ਰਿਪਤ ਕਰ ਰਹੀ ਸੀ। ਪਰਸ਼ਾਦੇ ਛਕ ਕੇ ਸਾਡੀਆਂ ਅੱਖਾਂ ਵਿਚ ਚਮਕ ਆਈ। ਇਥੇ ਮੰਜਿਆਂ 'ਤੇ ਬੈਠਿਆਂ ਦੇਖਿਆ ਕਿ ਤਾਏ ਮੇਹਰ ਸਿੰਘ ਹੋਰਾਂ ਫਤੂਹੀ ਦੀ ਅੰਦਰਲੀ ਜੇਬ੍ਹ ਵਿਚੋਂ ਸੌ ਸੌ ਦੇ ਕਿੰਨੇ ਹੀ ਗਿੱਲੇ ਨੋਟ ਕੱਢੇ ਤੇ ਸੁਕਾਉਣ ਵਾਸਤੇ ਮੰਜੀ ਤੇ ਵਿਛਾ ਦਿਤੇ। ਇਸ ਘਰ ਵਿਚ ਅਸੀਂ ਰਾਤ ਕੱਟੀ। ਬੜੇ ਦਿਨਾਂ ਬਾਅਦ ਗਾਹੜੀ ਨੀਂਦ ਵਿਚ ਰਾਤ ਕੱਟੀ।

ਅਸੀਂ ਰਾਵੀ ਪਾਰ ਕਰਕੇ ਆਜ਼ਾਦ ਭਾਰਤ ਵਿਚ ਤਾਂ ਆ ਗਏ ਸਾਂ, ਅਗੋਂ ਜਾਣਾ ਕਿਥੇ ਹੈ? ਇਹ ਹਰ ਇਕ ਦੀ ਆਪਣੀ ਮਰਜ਼ੀ ਤੇ ਸੀ। ਉਂਝ ਮੇਰੇ ਮਾਮਾ ਜੀ ਦਾ ਜਲੰਧਰ ਵਿਚ ਨਿਵਾਸ ਸੀ। ਉਹ ਸਾਡੇ ਭਾਈਚਾਰੇ ਦੇ ਪਹਿਲੇ ਵਿਅਕਤੀ ਸਨ ਜੋ ਹਵਾ ਦੇ ਉਲਟ ਜਲੰਧਰ ਆ ਕੇ ਮੋਟਰ-ਬੈਟਰੀਆਂ ਦੇ ਕੰਮ ਵਿਚ ਸਥਾਪਤ ਹੋ ਗਏ ਸਨ ਨਹੀਂ ਤਾਂ ਸਾਰੇ ਭਾਈਚਾਰੇ ਦਾ ਮੁਹਾਣ ਤਾਂ ਰਾਵਲਪਿੰਡੀ ਵਲ ਨੂੰ ਹੀ ਸੀ। ਅਸੀਂ ਇਕ ਵਾਰ ਤਾਂ ਜਲੰਧਰ ਜ਼ਰੂਰ ਪੁਜਣਾ ਸੀ, ਉਸ ਤੋਂ ਬਾਅਦ ਦੀ ਰਾਮ ਜਾਣੇ।

ਅਗਲੀ ਸਵੇਰ ਖਬਰ ਮਿਲੀ ਕਿ ਮਿਲਟਰੀ ਵਾਲਿਆਂ ਦੇ ਟਰੱਕ ਆ ਗਏ ਹਨ ਅਤੇ ਉਹ ਸਾਰੇ ਲੋਕਾਂ ਨੂੰ ਬਿਨਾਂ ਖਰਚ ਤੋਂ ਅੰਮ੍ਰਿਤਸਰ ਲੈ ਕੇ ਜਾ ਰਹੇ ਹਨ। ਜਿਹੜਾ ਵੀ ਟਰੱਕ ਤੇ ਚੜ੍ਹ ਜਾਵੇ ਉਹ ਹੀ ਸਵਾਰੀ ਸੀ। ਅਸੀਂ ਸਾਰਿਆਂ ਆ ਕੇ ਇਕ ਟਰੱਕ ਮਲ ਲਿਆ ਤੇ ਸੱਚਮੁਚ ਅਸੀਂ ਅੰਮ੍ਰਿਤਸਰ ਵਲ ਨੂੰ ਚੱਲ ਵੀ ਪਏ। ਅਸੀਂ ਟਰੱਕ ਦੇ ਵਿਚ ਆਰਾਮ ਨਾਲ ਬੈਠੇ ਸੀ। ਥੋੜ੍ਹੀ ਦੇਰ ਬਾਅਦ ਸਾਨੂੰ ਬੋਅ ਆਉਣ ਲਗੀ, ਫੇਰ ਇਹ ਸੜ੍ਹਾਂਦ ਜਿਹੀ ਲੱਗੀ। ਨੱਕ ਤੇ ਕੱਪੜੇ ਰੱਖਣ ਨੂੰ ਮਜਬੂਰ ਹੋ ਗਏ। ਬਾਹਰ ਵੇਖਿਆ ਤਾਂ ਸਾਹ ਹੀ ਸੂਤੇ ਗਏ। ਸੜਕ ਦੇ ਆਲੇ ਦੁਆਲੇ ਖੇਤਾਂ ਵਿਚ ਦੂਰ ਦੂਰ ਤਕ ਲਾਸ਼ਾਂ ਖਿਲਰੀਆਂ ਪਈਆ ਸਨ। ਔਰਤਾਂ ਸਨ ਮਰਦ ਸਨ ਬੱਚੇ ਵੀ ਸਨ, ਬੁਢੇ ਸਨ। ਸਾਫ ਦਿਸਦਾ ਸੀ ਕਿ ਇਹ ਸਭ ਮੁਸਲਮਾਨ ਸਨ। ਇਹ ਪਤਾ ਨਹੀਂ ਕਿੰਨੇ ਕੁ ਦਿਨਾਂ ਦੇ ਇਵੇਂ ਲਾਵਾਰਸ ਪਏ ਸਨ ਕਿਉਂਕਿ ਮੀਂਹ ਦੇ ਪਾਣੀ ਕਰਕੇ ਇਹ ਲੋਥਾਂ ਫੁਲ ਫੁਲ ਕੇ ਬਹੁਤ ਮੋਟੀਆਂ ਹੋ ਗਈਆਂ ਸਨ। ਜ਼ਬਰਦਸਤ ਬੋਅ ਦੇ ਵਿਚੋਂ ਦੀ ਟਰੱਕ ਚਲਦਾ ਜਾ ਰਿਹਾ ਸੀ ਅਤੇ ਲਾਸ਼ਾਂ ਮੁਕਣ 'ਚ ਨਹੀਂ ਸੀ ਆ ਰਹੀਆਂ। ਹਜ਼ਾਰਾਂ ਦੀ ਗਿਣਤੀ ਵਿਚ। ਇਹ ਜੀ ਭਿਆਣੇ ਲੋਕ ਸ਼ਾਇਦ ਅਪਣੇ 'ਨਵੇਂ ਵਤਨ' ਪਾਕਿਸਤਾਨ ਨੂੰ ਚੱਲੇ ਹੋਣ। ਸਾਰੇ ਦਾ ਸਾਰਾ ਕਾਫ਼ਲਾ ਵੱਡ ਧਰਿਆ ਗਿਆ। ਇਹ ਕਿਸੇ ਕੱਲੇ ਕਾਰੇ ਦਾ ਤਾਂ ਕਮ ਨਹੀਂ ਸੀ। ਬੜੀ ਵਿਉਂਤ ਨਾਲ ਜਥੇਬੰਦ ਹੋ ਕੇ ਇਹ ਕਾਰਾ ਕੀਤਾ ਗਿਆ ਸੀ। ਇਹ ਕਿਹੜੇ ਸੂਰਮਿਆਂ ਦਾ ਕੰਮ ਸੀ। ਨਿਹੱਥੇ ਲੋਕਾਂ ਨੂੰ ਮਾਰ ਮੁਕਾਉਣਾ। ਕਿਸੇ ਸਵਰਗ ਦੀ ਦਰਗਾਹ ਵਿਚ ਥਾਂ ਪਾਉਣ ਲਈ ਜਾਂ ਕਿਸੇ ਜੁੱਗ ਦਾ ਬਦਲਾ ਲੈਣ ਲਈ। ਡੇਹਰਾ ਬਾਬਾ ਨਾਨਕ, ਹਿੰਦੂ-ਮੁਸਲਿਮ ਸਾਂਝ ਦੇ ਪ੍ਰਤੀਕ ਗੁਰਦੁਆਰੇ ਕੋਲ। ਬਾਬਾ ਨਾਨਕ ਤਾਂ ਸੰਸਾਰ ਤੇ ਫੁਲ ਵਾਂਗ ਰਹਿਣ ਅਤੇ ਮਹਿਕਣ ਦਾ ਆਦਰਸ਼ਕ ਨਮੂਨਾ ਸੀ ਉਸ ਦੇ ਸਥਾਨ ਦੇ ਲਾਗੇ ਇਹ ਕਾਰਾ। ਡੇਹਰੇ ਤੋਂ ਜਿੰਨੀ ਦੂਰ ਕਲ ਰਾਵੀ ਦੇ ਬੇਲੇ ਵਿਚ ਤਾਜ਼ਾ ਰੋਟੀਆਂ ਦੀ ਮਹਿਕ ਆ ਰਹੀ ਸੀ ਦੂਸਰੇ ਪਾਸੇ ਓਨੀ ਹੀ ਦੂਰ ਵਿਛੀਆਂ ਲਾਸ਼ਾਂ ਦੀ ਬਦਬੋ ਆ ਰਹੀ ਸੀ।

ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਦਾ ਜ਼ਿਕਰ ਕਰਦਿਆਂ ਭਾਈ ਲਾਲੋ ਨੂੰ ਮੁਖ਼ਾਤਬ ਹੋ ਕੇ ਇਕ ਸ਼ਬਦ ਵਰਤਿਆ ਸੀ ਮਾਸ ਪੁਰੀ ਅਰਥਾਤ ਲੋਥਾਂ ਦੀ ਨਗਰੀ (ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸਪੁਰੀ ਵਿਚ ਆਖੁ ਮਸੋਲਾ)।

ਗੁਰੂ ਜੀ ਨੇ ਤਾਂ ਓਦੋਂ ਰੱਬ ਨੂੰ ਜ਼ਬਰਦਸਤ ਤਾਹਨਾ ਵੀ ਮਾਰਿਆ ਸੀ:

"ਏਤੀ ਮਾਰ ਪਈ ਕਰਲਾਣੇ
ਤੈਂ ਕੀ ਦਰਦੁ ਨ ਆਇਆ।"

ਇਤਿਹਾਸ ਦਾ ਮਜ਼ਾਕ ਦੇਖੋ ਰਬ ਨੂੰ ਤਾਹਨਾ ਮਾਰਨ ਵਾਲੇ ਸਾਂਝੇ ਗੁਰੂ-ਪੀਰ ਦੀ ਨਗਰੀ ਦੇ ਕੋਲ ਹੀ ਮਾਸਪੁਰੀ ਬਣੀ ਹੋਈ ਸੀ ਅਤੇ ਮਾਸਪੁਰੀ ਬਾਬੇ ਦੀ ਆਪਣੀ ਉਮਤ ਨੇ ਬਣਾਈ ਸੀ। ਜਿਵੇਂ ਬਾਲਿਆਂ ਨੇ ਮਰਦਾਨਿਆਂ ਨੂੰ ਮਾਰ ਦਿਤਾ ਹੋਵੇ।

ਤਾਈ ਹਰਨਾਮ ਕੌਰ ਬਾਰ ਬਾਰ ਇਹ ਹੀ ਕਹਿ ਰਹੀ ਸੀ "ਨੀ ਭੈਣੇ ਮਾਰੇ ਗਏ ਓਧਰਲੇ ਸਿਖ ਤੇ ਏਧਰਲੇ ਮੁਸਲਮਾਨ ਚੰਗੀ ਅਜ਼ਾਦੀ ਆਈ ਏ। ਭਰੇ ਭਰਾਏ ਘਰ ਛਡਕੇ ਆ ਗਏ ਹਾਂ। ਓਧਰ ਰਾਜ ਕਰਦੇ ਸਾਂ ਏਧਰ ਭਿਖਾਰੀ ਹੋ ਗਏ ਹਾਂ।" ਲਾਸ਼ਾਂ ਦੀ ਬਦਬੋ ਕਾਰਨ ਉਲਟੀ ਨਹੀਂ ਆਈ। ਪਤਾ ਨਹੀਂ ਕਿਉਂ ਇੰਨੇ ਦਿਨਾਂ ਵਿਚ ਕੋਈ ਅਜੇਹੀ ਬਿਮਾਰੀ ਨਹੀਂ ਸੀ ਲੱਗੀ? ਵਿਛੀਆਂ ਲਾਸ਼ਾਂ ਦਾ ਲੰਮਾ ਸਿਲਸਿਲਾ ਜਾਰੀ ਰਿਹਾ। ਟਰੱਕ ਇਹਨਾਂ ਲਾਸ਼ਾਂ ਦੇ ਵਿਚੋਂ ਰਾਹ ਬਣਾ ਕੇ ਚਲਦੇ ਰਹੇ। ਜਦ ਜਦ ਵੀ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ 'ਤਵਾਰੀਖ਼' ਪੜ੍ਹੀ ਹੈ, ਉਸ ਵਿਚ ਇਹ ਤੁਕ ਜਦੋਂ ਆਉਂਦੀ ਹੈ ਕਿ—ਅੱਜ ਬੇਲੇ ਲਾਸ਼ਾਂ ਵਿਛੀਆਂ, ਤੇ ਲਹੂ ਦੀ ਭਰੀ ਚਨਾਬ—ਤਾਂ ਅੱਖਾਂ ਅੱਗੇ ਰਾਵੀ ਦੇ ਬੇਲੇ ਵਿਚ ਵਿਛੀਆਂ ਉਹਨਾਂ ਲਾਸ਼ਾਂ ਦਾ ਭਿਆਨਕ ਦ੍ਰਿਸ਼ ਸਾਹਮਣੇ ਆ ਜਾਂਦਾ ਹੈ।

---

ਰੁੱਤਾਂ ਭੌਂਦੀਆਂ ਤੇ ਵਰ੍ਹੇ ਪਏ ਗਿੜਦੇ
ਵੇ ਕੋਈ ਅੰਤ ਨਹੀਓਂ ਏਨ੍ਹਾਂ ਗੇੜਿਆਂ ਦੇ
ਜਿਹੜੇ ਮੂੰਹ ਤੋਂ ਰੌਣਕਾਂ ਰੁੱਸ ਗਈਆਂ
ਹਾਲ ਵੇਖ ਜਾਵੀਂ ਉਹਨਾਂ ਵੇਹੜਿਆਂ ਦੇ
ਅੱਖਾਂ ਭਰੀਆਂ ਨੇ ਨਾਲ ਗਲੇਡੂਆਂ ਦੇ
ਹੋਠ ਭਰੇ ਨੇ ਨਾਲ ਸੁਨੇਹੁੜਿਆਂ ਦੇ
ਸਾਰ ਜਾਣਦੇ ਨੇ ਏਨ੍ਹਾਂ ਅੱਖਰਾਂ ਦੀ
ਸੱਜਣ ਵਿਛੜੇ ਸੱਜਣਾਂ ਜੇਹੜਿਆਂ ਦੇ।

—ਅੰਮ੍ਰਿਤਾ ਪ੍ਰੀਤਮ

# ਕਾਰ ਵਰਿਆਮ ਦੀ ਸੈਰ ਜਲੰਧਰ ਦੀ

★ ਕੇਹਰ ਸਿੰਘ ਹਮਰਾਹੀ

**ਇਕ ਲੰਮੇ ਸਮੇਂ ਬਾਅਦ ਹਮਰਾਹੀ ਨੇ ਮੁੜ ਕਲਮ ਫੜੀ ਹੈ। ਬੀਮਾਰੀ ਅਤੇ ਸੰਕਟ ਦੇ ਬਾਵਜੂਦ ਹਾਰ ਕਬੂਲ ਨਹੀਂ ਕੀਤੀ। ਮੁੜ ਕਲਮੀ ਯਾਤਰਾ ਵਿਅੰਗ ਨਾਲ ਸ਼ੁਰੂ ਕੀਤੀ ਹੈ। ਵਿਅੰਗ ਨੂੰ ਵਿਅੰਗ ਹੀ ਸਮਝਿਆ ਜਾਵੇ।**

**—ਸੰਪਾਦਕ**

ਜਦੋਂ ਮੈਨੂੰ ਪਤਾ ਲਗਾ ਕਿ ਜਗਦੀਸ਼ ਵਰਿਆਮ ਨੇ ਕਾਰ ਲੈ ਲਈ ਹੈ ਤਾਂ ਮੈਨੂੰ ਏਨੀ ਖੁਸ਼ੀ ਹੋਈ ਕਿ ਮੈਂ ਹੁਣੇ ਹੀ ਜਲੰਧਰ ਜਾ ਕੇ ਵਰਿਆਮ ਦੀ ਬਿਊਕ ਦੇ ੫ ਟੈਰਾਂ ਵਿਚ ਮੇਖਾਂ ਠੋਕ ਕੇ ਜਗਦੀਸ਼ ਦੀ ਫੂਕ ਕੱਢ ਦਿਆਂ। ਪਰ ਫਿਰ ਇਹ ਸੋਚ ਕੇ ਸਬਰ ਦਾ ਘੁਟ ਪੀ ਲਿਆ। ਉਸ ਵਿਚਾਰੇ ਸੈਰ ਕਰਾਣ ਦੀ ਸੁਲ੍ਹਾ ਮਾਰੀ ਹੈ ਓਹ ਵੀ ਬਿਊਕ ਕਾਰ ਵਿਚ ਆਪਣਾ ਕੀ ਵਿਗਾੜਿਆ ਸੁ? ਤੇ ਆਪਾਂ ਜਲੰਧਰ ਜਾਣ ਲਈ ਕੰਡ ਤੇ ਪੂਛ ਧਰ ਲਈ ਸਵੇਰੇ ਅੰਮ੍ਰਿਤ ਵੇਲੇ ੮ ਵਜੇ ਨਹਾ ਧੋ ਦੁਆਈ ਖਾ, ਸ੍ਰੀਮਤੀ ਤੋਂ ਦਸਤਾਰ ਆਪਣੇ ਸਿਰ ਤੇ ਸਜਾਉਣ ਲਈ ਹੁਕਮ ਵਜਾ ਦਿਤਾ। ਬੇਗਮ ਬੜੀ ਹੈਰਾਨ ਹੋਈ ਕਿ ਇਨ੍ਹਾਂ ਨੂੰ ਅਜ ਕੀ ਹੋ ਗਿਆ ਹੈ, ਇਹ ਤਾਂ ਸ਼ਾਮ ਦੇ ਚਾਰ ਵਜੇ ਤੋਂ ਪਹਿਲੇ ਘਰੋਂ ਨਹੀਂ ਨਿਕਲਦੇ ਤੇ ਅਜ ਇੰਨੀ ਜਲਦੀ। ਪੁਛ ਦੇ ਉਤਰ ਵਿਚ ਅਸਾਂ ਕਿਹਾ ਕਲ ਜਗਦੀਸ਼ ਵਰਿਆਮ ਦੀ ਚਿਠੀ ਆਈ ਸੀ ਜੇ ਤੁਸੀਂ ਜਲੰਧਰ ਆਓ ਤਾਂ ਮੈਂ ਤੁਹਾਨੂੰ ਆਪਣੀ ਬਿਊਕ ਕਾਰ ਤੇ ਜਲੰਧਰ ਦੀ ਸੈਰ ਕਰਾਵਾਂ, ਮੈਂ ਇਹ ਸੋਚਕੇ ਕਿ ਨਾਲੇ ਦੇਵੀ ਦਾ ਦੀਦਾਰ ਨਾਲੇ ਵੰਞਾਂ ਦਾ ਵਿਆਪਾਰ ਨਾਲੇ ਹਵਾ ਪਾਣੀ ਬਦਲੀ ਹੋ ਜਾਏਗਾ, ਨਾਲੇ ਉਸ ਦਾ ਮਾਣ ਰਹਿ ਜਾਏਗਾ ਤੇ ਆਪਾਂ ਬੜੇ ਵਿਸ਼ਾਲ ਹਿਰਦੇ ਨਾਲ ਮਿਤਰ ਦੇ ਸੈਰ ਕਰਾਣ ਦੇ ਸਦੇ ਨੂੰ ਖੁਲ ਦਿਲੀ ਨਾਲ ਪ੍ਰਵਾਨ ਕਰ ਲਿਆ। ਸ੍ਰੀਮਤੀ ਨੇ ਆਈ ਮਿਤਰ ਦੀ ਚਿਠੀ ਨੂੰ ਪੜ੍ਹਨ ਲਈ ਤ੍ਰਿਆਹਠ ਕੀਤਾ। ਬਥੇਰਾ ਸਮਝਾਇਆ ਕਿ ਪਿਆਰੀ ਦੋਹਾਂ ਮਿਤਰਾਂ ਦੀਆਂ ਚਿਠੀਆਂ ਨਹੀਂ ਪੜ੍ਹੀਦੀਆਂ ਕਈ ਭੇਤ ਵਾਲੀਆਂ ਗਲਾਂ ਹੁੰਦੀਆਂ ਨੇ ਪਰ ਉਹ ਨਾ ਮੰਨੀ। ਕਹਿਣ ਲਗੀ ਕਈ ਸਾਲ ਤਾਂ ਮੈਨੂੰ ਹੋ ਗਏ ਨੇ ਇਹ ਗੱਲ ਵੇਖਦਿਆਂ ਕਿ ੮੪ ਤੋਂ ਬਾਅਦ ਤਾਂ ਕਿਸੇ ਮਿਤਰ ਨੇ ਤੁਹਾਡੇ ਬੀਮਾਰ ਰਹਿਣ ਤੇ ਵੀ ਖਬਰ ਸੁਰਤ ਲੈਣ ਲਈ ਪੱਤਰ ਨਹੀਂ ਲਿਖਿਆ ਤੇ ਹੁਣ ਚਿਠੀ ਰਾਹੀਂ ਸੈਰ ਕਰਾਣ ਦਾ ਤੇ ਉਹ ਵੀ ਬਿਊਕ ਕਾਰ ਵਿਚ ਤੇ ਮੈਨੂੰ ਇਸਤਰੀ ਹਠ ਅਗੇ ਹਥ ਖੜੇ ਕਰਨੇ ਪਏ ਤੇ ਕਿਹਾ ਡਾਕ ਰਾਹੀ ਨਹੀਂ ਸੁਪਨੇ 'ਚ ਮਿਲੀ ਸੀ। ਇਸ ਗਲ ਦਾ ਹੁਣ ਮੈਨੂੰ ਵੀ ਪਤਾ ਸੀ ਮੈਂ ਹੁਣ ਰੋਹੀ ਕਿੱਕਰ ਵਾਂਗ ਇਕੱਲਾ ਹੀ ਖਲੋਤਾ ਹਾਂ ਜਿਸ ਦੇ ਪੱਤੇ ਤਾਂ ਵਗਾਂ ਵਾਲਿਆਂ ਤੇ ਢਾਂਗਿਆਂ ਨਾਲ ਝਾੜ ਲਏ ਸਨ ਤੇ ਰਹਿ ਗਿਆ ਸੀ ਜੜ੍ਹਾਂ ਮੁੱਢ ਤੇ ਬਿਲ ਪੱਤਿਆਂ ਤੋਂ ਸ਼ਾਖਾਂ। ਜੇ ਮੇਰੀਆਂ ਜੜ੍ਹਾਂ ਭੈਣੀ ਸਾਹਿਬ ਸਤਿਗੁਰੂ ਰੂਪੀ ਧਰਤੀ ਵਿਚ ਨਾ ਲਗੀਆਂ ਹੁੰਦੀਆਂ ਤਾਂ ਭੁਖੇ ਲੋਕਾਂ ਨੇ ਉਹ ਵੀ ਪੁਟ ਕੇ ਆਪਣੇ ਚੁਲ੍ਹਿਆਂ ਵਿਚ ਬਾਲ ਲੈਣੀਆਂ ਸਨ। ਇਕ ਇਹੀ ਧਰਤੀ ਸੀ ਜੋ ਮੇਰੇ ਤਨ ਮਨ ਤੇ ਤਣੇ ਦੀ ਰਾਖੀ ਕਰ ਰਹੀ ਸੀ ਤੇ ਨਾਲ ਇਹ ਵੇਖ ਰਹੀ ਸੀ ਕਿ ਇਸ ਤੇ ਅਜੇ ਪੁੰਗਾਰਾ ਕਿਉਂ ਨਹੀਂ ਆਇਆ!

ਸ੍ਰੀਮਤੀ ਤੋਂ ਰੁਖ਼ਸਤ ਲੈ ਤੁਰਨ ਹੀ ਲਗਾ ਸਾਂ ਕਿ ਕਿਸੇ ਨੇ ਦਰਵਾਜ਼ੇ ਤੇ ਦਸਤਕ ਦੇ ਮਾਰੀ। ਦਰਵਾਜਾ ਖੋਹਲਿਆ ਤੇ ਜਨਾਬ ਅਮਰ ਵੇਲ ਵਰਗੇ ਪੀਲੇ ਤੇ ਲੰਮੇ ਛਪਾ ਛਪ ਅੰਦਰ ਆ ਕੁਰਸੀ ਤੇ ਬਿਰਾਜਮਾਨ ਹੋ ਗਏ। ਸ੍ਰੀਮਤੀ ਮੇਰੇ ਵਲ ਤੇ ਮੈਂ ਉਸ ਦੇ ਮੂੰਹ ਵਲ ਹੱਕਾਬੱਕਾ ਹੋ ਕੇ ਵੇਖ ਰਿਹਾ ਸਾਂ ਕਿ ਸ਼ਾਇਦ ਇਹ ਕੋਈ ਇਨ੍ਹਾਂ ਦੇ ਪੇਕਿਆਂ ਤੋਂ ਹੋਣਾ ਹੈ ਜਿਹੜਾ ਏਡੇ ਫਖਰ ਨਾਲ ਅੰਦਰ ਆ ਕੁਰਸੀ ਤੇ ਸੁਸ਼ੋਭਤ ਹੋ ਗਿਆ ਹੈ ਤੇ ਸ੍ਰੀਮਤੀ ਨੇ ਸੋਚਿਆ, ਹੋਊ ਕੋਈ ਇਨ੍ਹਾਂ ਦਾ ਵਾਕਫ। ਸਾਨੂੰ ਦੋਹਾਂ ਨੂੰ ਡਕੋ ਡੋਲੇ ਖਾਂਦਿਆਂ ਵੇਖ ਜਨਾਬ ਨੇ ਫੁਰਮਾਇਆ ਮੈਂ ਆਪ ਹੀ ਆਪਣੀ ਵਾਕਫੀ ਕਰਾ ਦਿੰਦਾ ਹਾਂ, ਮੈਡਮ ਜਰਾ ਪਾਣੀ ਪਿਲਾਣਾ। ਮੈਂ ਮਨ ਹੀ ਮਨ ਸੋਚਿਆ ਕਿੱਡਾ ਵਾਹਹਯਾਤ ਹੈ ਇਹ। ਇਤਨੇ ਨੂੰ ਸ੍ਰੀਮਤੀ ਨੇ ਸਤਕਾਰ ਸਹਿਤ ਪਾਣੀ ਦਾ ਗਲਾਸ ਲਿਆ ਧਰਿਆ ਤੇ ਉਹ ਬਿਨਾ ਸਾਹ ਲਿਆ ਹੀ ਸਾਰਾ ਗਲਾਸ ਗਟਾ ਗਟ ਕਰਕੇ ਚਾੜ੍ਹ ਗਏ ਤੇ ਫਿਰ ਆਪਣੇ ਚਿੱਬ-ਗੜਿਬੇ ਮੁਖਾਰਬਿੰਦ ਤੇ ਮੁਸਕਰਾਹਟ ਦੀ ਖੁਸ਼ਬੋ ਖਿਲਾਰਦਿਆਂ ਹੋਇਆਂ ਬੋਲੇ ਮੈਂ ਹਾਂ ਜਨਾਬ ਫਿਕਰ ਤੌਂਸਵੀ। ਮੇਰੀ ਖਾਨਿਓ ਗਈ ਉਸ ਨੂੰ ਕਬਰ 'ਚ ਦਫਨਾਇਆਂ ਕਈ ਸਾਲ ਹੋ ਗਏ ਨੇ ਤੇ ਇਹ ਫਿਕਰ ਤੌਂਸਵੀ। ਹਾਂ ਜਨਾਬ ਖਾਲਸ ਫਿਕਰ ਤੌਂਸਵੀ ਹਾਂ, ਜਨਾਬ ਮੈਂ ਦੁਬਾਰਾ

ਜਨਮ ਲੇਨੇ ਕੀ ਸੋਚ ਰਹਾ ਹੂੰ। "ਪਿਆਜ਼ ਕੇ ਛਿਲਕੇਂ, ਕੇ ਕਾਲਮ ਮੇਂ ਮੈਨੇ ਇਕ ਦਫਾ ਏਕ ਮਸਜਦ ਕੋ ਜਲਾਨੇ ਕੀ ਖੂਬ ਮੁਜ਼ੱਮਤ ਕੀ ਥੀ ਔਰ ਇਕ ਹਿੰਦੂ ਲੜਕੀ ਕੋ ਮੁਸਲਮਨਾ ਨੌਜਵਾਨੋਂ ਕੇ ਹਾਥੋਂ ਬੇਇਜ਼ਤ ਹੋਨੇ ਸੇ ਬਚਾਨੇ ਕੇ ਇਵਜ਼ ਮੇਂ ਹਮੇਂ ਧਰਮ ਰਾਜ ਨੇ ਕਹਾ ਹੈ—ਇਸ ਕੇ ਬਦਲੇ ਮੇਂ ਆਪ ਜੋ ਚਾਹੋ ਮਾਂਗ ਸਕਤੇ ਹੋ। ਜੇ ਦੁਬਾਰਾ ਜਨਮ ਲੇਨਾ ਚਾਹੋ ਤੋ ਭੀ ਆਪ ਕੀ ਆਪਨੀ ਸਾਰੀ ਜ਼ਿੰਦਗੀ ਮੇ ਇਹੀ ਅਛਾ ਕਾਮ ਹੈ। ਮੈਂਨੇ ਸੋਚਾ ਅਗਰ ਜਨਮ ਲੇਨਾ ਹੀ ਪੜੇ ਤੋ ਪਹਿਲੇ ਦੁਨੀਆ ਕਾ ਸਰਵਾ ਤੋ ਕਰਲੂੰ। ਕਿਸ ਸ਼ਹਿਰ ਔਰ ਕਬੀਲੇ ਔਰ ਮੈਨੇ ਸਰਵਾ ਕਰਨੇ ਕੀ ਸੋਚ ਲੀ ਔਰ ਨਿਕਲ ਪੜਾ ਕਬਰ ਸੇ ਸਰਵਾ ਕਰਨੇ। ਜੋ ਦੁਨੀਆਂ ਮੇ ਜਨਮ ਲੇਨੇ ਕੇ ਲੀਏ। ਹਿੰਦੋਸਤਾਨ ਕਾ ਸਭ ਸੇ ਖੂਬਸੂਰਤ ਸ਼ਹਿਰ ਮੈਂਨੇ ਚੰਡੀਗੜ੍ਹ ਸੁਨਾ ਥਾ ਵਹਾਂ ਉਤਰਾ ਦੀਆ ੨੨ ਸੈਕਟਰ ਮੇਂ। ਬਾਹਰ ਏਕ ਬੋਰਡ ਲਗਾ ਥਾ ਅਲਟਰਾ ਸਾਊਂਡ। ਮੈਂਨੇ ਸੋਚਾ ਕਹੀਂ ਐਚ.ਐਮ.ਵੀ. ਵਾਲੋਂ ਕੀ ਦੁਕਾਨ ਗਾਨੇ-ਬਜਾਨੇ ਕੇ ਰੀਕਾਰਡੋਂ ਕੀ ਹੋਗੀ। ਮੈਨੇ ਸਾਊਂਡ ਲਫਜ਼ ਤੋਂ ਕਈ ਦਫਾ ਸੁਨਾ ਥਾ, ਪਰ ਅਲਟਰਾ ਲਫਜ਼ ਕੀ ਜਾਣਕਾਰੀ ਨਹੀਂ ਥੀ। ਅੰਦਰ ਗਿਆ ਤੋਂ ਪੂਛਨੇ ਪਰ ਪਤਾ ਲਗਾ ਯਹ ਐਚ.ਐਮ.ਵੀ. ਵਾਲੋਂ ਕੀ ਦੁਕਾਨ ਨਹੀਂ ਹੈ, ਯੇਹ ਤੋ ਏਕ ਡਾਕਟਰ ਹੈ ਜੋ ਜਨਮ ਲੇਨੇ ਸੇ ਪਹਿਲੇ ਹੀ ਯੇਹ ਸਰਟੀਫਿਕੇਟ ਦੇਤਾ ਹੈ ਕਿ ਯੇਹ ਬੱਚਾ ਦੁਨੀਆਂ ਮੇਂ ਆਨੇ ਕੇ ਯੋਗ ਭੀ ਹੈ ਜਾਂ ਨਹੀਂ। ਕਹੀਂ ਐਸਾ ਨਾ ਹੋ ਕਿ ਮੇਰੀ ਬੀਵੀ ਇਨਕੇ ਪਾਸ ਮੇਰੇ ਸੇ ਪਹਿਲੇ ਆਕਰ ਇਨ ਕੋ ਕਹਿ ਗਈ ਹੋ ਕਿ ਫਿਕਰ ਤੌਂਸਵੀ ਇਸ ਦਫਾ ਮਰਦ ਨਹੀਂ ਬੇਗ਼ਮ ਬਨਾਨਾ ਹੈ ਔਰ ਜਿਨ ਕੇ ਘਰ ਮੇਂ ਆਨੇ ਕੀ ਸੋਚ ਰਹਾ ਹੂੰ ਉਨ ਕੋ ਬੱਚੀ ਕੀ ਜ਼ਰੂਰਤ ਨਾ ਹੋ ਤੋ ਵੋਹ ਮੁਝੇ ਫਿਰ ਕਹੀਂ ਧਰਮ ਰਾਜ ਕੇ ਦਰਬਾਰ ਮੇਂ ਦੁਨੀਆਂ ਸੇ ਆਨੇ ਸੇ ਪਹਿਲੇ ਹੀ ਹੀ ਨਾ ਭੇਜ ਦੇ। ਆਜ ਕਲ ਰਿਸ਼ਵਤ ਕਾ ਜ਼ਮਾਨਾ ਹੈ, ਮੇਰੀ ਕਿਸਨੇ ਸੁਣਨੀ ਹੈ। ਡਾਕਟਰ ਨੇ ਕਹਿ ਦੀਆ ਕਿ ਮੈਂ ਮਰ ਚੁਕਾ ਹੂੰ...ਤੋ ਫਿਰ ਮਰ ਚੁਕਾ ਹੂੰ। ਘਬਰਾਇਆ ਹੂਆ ਭਾਗਤਾ ਆ ਰਹਾ ਥਾ, ਆਪ ਕਾ ਦੁਆਰ ਖੁਲਾ ਦੇਖਾ, ਪਿਆਸ ਲਗੀ ਥੀ, ਤੋ ਆ ਗਿਆ ਪਿਆਸ ਬੁਝਾਨੇ। ਮੈਂ ਅਸਲੀ ਫਿਕਰ ਤੌਂਸਵੀ ਹੂੰ ਪਿਆਜ਼ ਕੇ ਛਿਲਕੇ ਵਾਲਾ... ਸ਼ੁਧ ਫਿਕਰ ਤੌਂਸਵੀ ਘਬਰਾਈਏ ਨਹੀਂ। ਮੈਨੂੰ ਤਿਆਰ ਬੈਠਿਆਂ ਵੇਖ ਜਨਾਬ ਨੇ ਫੁਰਮਾਇਆ : ਕਹੀਂ ਜਾ ਰਹੇ ਹੋ ? ਮੈਂ ਹਾਂ ਵਿਚ ਸਿਰ ਹਿਲਾਇਆ। ਕਹਾਂ? ਜਲੰਧਰ। ਜਲੰਧਰ ! ਜੀ ਮੇਰੇ ਇਕ ਮਿੱਤਰ ਨੇ ਕਾਰ ਲਈ ਹੈ ਤੇ ਉਸਨੇ ਸੈਰ ਕਰਾਣ ਦੇ ਬਹਾਨੇ ਬੁਲਾਇਆ ਹੈ। ਜਨਾਬ ਪਹਿਲੇ ਹੀ ਤਿਆਰ ਸਨ। ਉਨ੍ਹਾਂ ਨੇ ਮੌਕਾ ਸੰਭਾਲਦਿਆਂ ਕਿਹਾ—ਮੈਂ ਭੀ ਆਪ ਕੇ ਹਮਰਾਹ ਹੋ ਸਕਤਾ ਹੂੰ ? ਜਲੰਧਰ ਕੇ ਅਖਬਾਰ ਵਾਲੋਂ ਸੇ ਮੇਰੀ ਬਹੁਤ ਦੋਸਤੀ ਹੈ। ਤੇ ਅਜੀਬ ਸੁਰ ਵਿਚ ਫੁਰਮਾਇਆ—"ਆਖੇਂ ਬੰਦ ਕਰੋ !" ਪਹਿਲੇ ਤਾਂ ਮੈਂ ਠਠੰਬਰ ਗਿਆ, ਮਰਦਾ ਕੀ ਨਾ ਕਰਦਾ—ਹੁਕਮ ਕਬੂਲਣਾ ਪਿਆ। ਕਬੂਤਰ ਵਾਂਗ ਅੱਖਾਂ ਬੰਦ ਕਰ ਲਈਆਂ। "ਆਂਖੇਂ ਖੋਲੋ"। ਜਾਪਿਆ ਕੋਈ ਕਰਾਮਾਤੀ ਫੁਰਮਾਨ ਹੈ। ਚੋਰ ਮੋਰੀ ਅੱਖ ਨਾਲ ਵੇਖਿਆ। ਜਗਦੀਸ਼ ਵਰਿਆਮ ਦੇ ਦਫਤਰ ਅਗੇ ਆਪਣੇ ਆਪ ਨੂੰ ਖਲੋਤਾ ਵੇਖ ਮਨ ਨੂੰ ਤਸੱਲੀ ਨਾ ਹੋਈ। ਫਿਰ ਦੋ ਚਾਰ ਵਾਰ ਅੱਖਾਂ ਬੰਦ ਕੀਤੀਆਂ ਤੇ ਖੋਲ੍ਹੀਆਂ। ਆਪਣੀ ਤਸੱਲੀ ਲਈ ਅੱਖਾਂ ਵਰਿਆਮ ਦਫਤਰ ਵਿਚ ਗੱਡ ਦਿਤੀਆਂ, ਤਸਲੀ ਕਰ ਖੁਸ਼ੀ ਦਾ ਇਜ਼ਹਾਰ ਕੀਤਾ ਬਿਨਾ ਕਿਰਾਇਆ ਖਰਚਿਆਂ ਜਲੰਧਰ ਪੁਜ ਗਿਆ। ਗੁਰਮੰਤਰ ਸਿੱਖਣ ਲਈ ਬੇਨਤੀ ਕੀਤੀ ਤੇ ਉਨ੍ਹਾਂ ਨੇ ਅਗੋਂ ਭਵਾਂ ਚੜ੍ਹਾ ਕੇ ਫੁਰਮਾਇਆ। 'ਇਸ ਕਾ ਗੁਰ ਮੰਤਰ ਤੋਂ ਮੌਤ ਮੇ ਸਮਾਨੇ ਕੇ ਬਾਹਦ ਹੀ ਆਤਾ ਹੈ। ਤੇ ਮੈਂ ਵਰਿਆਮ ਦੇ ਦਫਤਰ ਵਿਚ ਨਿਗਾਹ ਗੱਡ ਦਿਤੀ।

ਐਡੀਟਰ ਵਰਿਆਮ ਦਫਤਰ ਵਿਚ ਸਫ ਵਛਾ ਕੋਲ ਪਾਣੀ ਦੀ ਸੁਰਾਹੀ ਰਖ, ਲੱਤ ਤੇ ਲੱਤ ਧਰ ਕੇ ਘੂਕ ਸੁਤੇ ਪਏ ਸਨ, ਬਿਜਲੀ ਦਾ ਸ਼ਾਇਦ ਕੱਟ ਲਗਾ ਹੋਇਆ ਸੀ ਤਾਹੀਓਂ ਤਾਂ ਉਨ੍ਹਾਂ ਨੇ ਕਮੀਜ਼ ਪਜਾਮਾ ਕਿਲੀ ਤੇ ਟੰਗਿਆ ਹੋਇਆ ਸੀ। ਉਨ੍ਹਾਂ ਦੀ ਬਾਂਹ ਤੇ ਘੜੀ ਵੇਖ ਫਿਕਰ ਤੌਂਸਵੀ ਸਾਹਿਬ ਨੇ ਕਿਹਾ ਯਹਾ ਤੋਂ ਕਬਰ ਸੇ ਵੀ ਜ਼ਿਆਦਾ ਗਰਮੀ ਹੈ। ਮੈਂਨੇ ਕਹਾ ਕਿਆ ਵਕਤ ਹੈ ਤੋ ਕਹਿਨੇ ਲਗੇ ਠੀਕ ਖਾਲਸਾਈ ਟਾਇਮ ਹੋ ਗਿਆ ਹੈ।

ਜਗਦੀਸ਼ ਜੀ ਨੇ ਜਦੋਂ ਆਪਣੀ ਕਲਾਈ ਨੂੰ ਕਿਸੇ ਪਰਾਏ ਮਨੁਖ ਦੀ ਛੋਹ ਮਹਿਸੂਸ ਕੀਤੀ ਤਾਂ ਉਹ ਇੰਜ ਤ੍ਰਬਕ ਬੈਠ ਗਏ ਜਿਵੇਂ ਉਨ੍ਹਾਂ ਦਾ ਪਤਨੀ ਵਰਤ ਭੰਗ ਹੋਣ ਲਗਾ ਹੋਵੇ ਤੇ ਉਨ੍ਹਾਂ ਧਰਮ ਰਾਜ ਦੀ ਪੁਤਰੀ ਨੂੰ ਅਲਵਿਦਾ ਕਹਿ ਹਕਸ਼ਨਾ ਭਰੀ ਹਾਸੀ ਨਾਲ ਸਾਡੇ ਦੋਹਾਂ ਦੇ ਮੂੰਹ ਚੁੰਮ ਲਏ। ਕੋਈ ਸਰਸਰੇ ਦੋ ਚਾਰ ਆਮਦ ਦੇ ਲਫਜ਼ਾਂ ਤੋਂ ਬਾਅਦ ਉਨ੍ਹਾਂ ਸਿਰਹਾਣੇ ਪਈ ਸੁਰਾਹੀ ਵਿਚੋਂ ਦੋ ਘੁਟ ਪਾਣੀ ਵਿਤਾ ਅਸਾਂ

ਸੰਘ ਗਿੱਲੇ ਕੀਤੇ ਪਿਆਸ ਤਾਂ ਹੈ ਨਹੀਂ ਸੀ ਮਿਤਰ ਦੇ ਮਿਲਣ ਕਰਕੇ ਤਨ ਮਨ ਠੰਢਾ ਯਖ ਹੋ ਗਿਆ ਸੀ।

ਉਨ੍ਹਾਂ ਨੇ ਆਪਣੇ ਪ੍ਰੈਸਮੈਨ ਨੁਮਾ ਸਹਾਇਕ ਨੂੰ ਬੁਖਲਾਹਟ ਵਿਚ ਇੰਨੀ ਉਚੀ ਆਵਾਜ਼ ਦੇ ਮਾਰੀ ਜਿਵੇਂ ਸਾਡੇ ਦੋਹਾਂ ਤੇ ਆਪਣੀ ਕਾਰ ਦਾ ਰੋਹਬ ਪਾ ਰਹੇ ਹੋਣ ਤੇ ਅਗਲੇ ਪਲ ਹੀ ਬੜੇ ਧੀਰਜ ਨਾਲ ਕਹਿਣ ਲਗੇ ਮੇਰੀ ਜੁਤੀ ਨੂੰ ਔਹ ਸਾਹਮਣਿਓਂ ਮੋਚੀ ਤੋਂ ਬਰੇਕ ਲੁਆ ਲਿਆਈਂ।

ਮੈਂ ਸੋਚਣ ਸ਼ਕਤੀ ਨੂੰ ਸ਼ਤਾਬਦੀ ਐਕਸ ਪ੍ਰੈਸ ਵਾਂਗ ਤੇਜ਼ ਕੀਤਾ, ਸਿਰ ਨੂੰ ਦੋ ਵਾਰ ਇਧਰ ਘੁਮਾਇਆ ਬਰੇਕ ਤੇ ਉਹ ਵੀ ਜੁਤੀ ਨੂੰ ਫਿਰ ਮੋਚੀ ਕੋਲੋਂ ਸਮਝ ਤੋਂ ਬਾਹਰ ਦੀਆਂ ਰਮਜ਼ਾਂ ਸਨ ਤੇ ਇਹ ਸੋਚ ਕੇ ਚੁਪ ਕਰ ਰਿਹਾ ਕਿ ਭਾਈ ਇਹ ਠਹਿਰੇ ਨਵੇਂ ਜ਼ਮਾਨੇ ਦੇ ਸਾਹਿਤਕਾਰ, ਜੁੱਤੀ ਦਾ ਨਾਮ ਸੁਣਕੇ ਸਾਡੇ ਦੋਹਾਂ ਦੇ ਮੂੰਹਾਂ ਤੋਂ ਟਮਾਟਰ ਝੜ ਕੇ ਪੀਲੀਆਂ ਭੂਕਾਂ ਲਮਕਣ ਲਗ ਪਈਆਂ।

ਇਸ਼ਾਰੇ ਨਾਲ ਹੀ ਫਿਕਰ ਤੌਂਸਵੀ.....ਪਿਆਜ਼ ਜਿਵੇਂ ਉਨ੍ਹਾਂ ਠੀਕ ਨਿਸ਼ਾਨਾ ਫੁੰਡ ਲਿਆ ਹੋਵੇ। ਮੈਂ ਤੇ ਫਿਕਰ ਤੌਂਸਵੀ ਸਾਹਿਬ ਨੇ ਹਾਂ ਵਿਚ ਆਪਣੀ ਮੁੰਡਕੀ ਹਿਲਾਈ। ਫਿਰ ਚੁਪ ਨੂੰ ਤੋੜਦਿਆਂ ਫਿਕਰ ਸਾਹਿਬ ਨੇ ਪੁਛਿਆ "ਕਿਆ ਬਾਤ ਹੈ ਆਜ ਕਲ ਜਲੰਧਰ ਮੇ ਅਖਬਾਰ ਵਾਲੋਂ ਕਾ ਮੰਦਾ ਚਲ ਰਹਾ ਹੈ। ਆਪ ਸੋਏ ਹੂਏ ਥੇ ਨਾ ਘੋੜੇ ਬੇਚ ਕਰ।

ਨਹੀਂ ਜਨਾਬ ਅਖਬਾਰੀ ਕਾਗਜ਼ ਹੀ ਇਤਨਾ ਮਹਿੰਗਾ ਹੋ ਗਿਆ ਹੈ ਕਿ ਔਰ ਕੋਈ ਬਹਾਨਾ ਢੂੰਡਣੇ ਕੀ ਜ਼ਰੂਰਤ ਹੀ ਨਹੀਂ ਪੜਤੀ ਛੁਟੀ ਕਰਨੇ ਕੇ ਲੀਏ!

ਨਾਲੇ ਆਪਾਂ ਹੋਏ ਮਸਫੁੱਟ ਸਾਹਿਤਕਾਰ ਤੇ ਇਕ ਚੁਟਕਲਾ ਸਾਡੇ ਕੰਨਾਂ ਨੂੰ ਘਸੋੜ ਦਿਤਾ—ਇਕ ਸਾਹਿਤਕਾਰ ਸਵੇਰੇ ਸਵੇਰੇ ਆਪਣੀ ਬੀਵੀ ਨਾਲ ਲੜ ਪਿਆ ਤੇ ਜਨਾਬ ਕੱਛੇ ਬੁਨੈਣ ਸਹਿਤ ਹੀ ਘਰੋਂ ਨਿਕਲ ਪਏ। ਰਸਤੇ ਵਿਚ ਇਕ ਬੇਰਾਂ ਵਾਲੀ ਬੇਰੀ ਦੇਖੀ ਤੇ ਬੈਠ ਗਏ ਹਜ਼ੂਰ। ਘਰ ਕੋਈ ਹੋਰ ਦੋਸਤ ਮਿਲਣ ਆਏ ਤਾਂ ਪਤਨੀ ਨੇ ਕਿਹਾ, ਏਧਰ ਗਏ ਨੇ ਬਾਹਰ। ਮਗਰੇ ਹੀ ਹੋ ਤੁਰੇ। ਥੋੜ੍ਹੀ ਦੂਰ ਹੀ ਗਏ ਤੇ ਜਨਾਬ ਦੇ ਦੇਹ ਕਰਕੇ ਦਰਸ਼ਨ ਹੋ ਗਏ। ਪੁਛਿਆ ਅਜ ਕੀ ਗੱਲ ਸਵੇਰੇ ਸਵੇਰੇ ਹੀ ਕੱਛੇ ਬੁਨੈਣ ਵਿਚ ਇਥੇ ਵਾਹਣ ਵਿਚ? ਤੇ ਜਨਾਬ ਨੇ ਉੱਤਰ ਵਿਚ ਫੁਰਮਾਇਆ: "ਆਪਾਂ ਜ਼ਿੰਦਗੀ 'ਚ ਬਸ ਦੋ ਹੀ ਸ਼ੌਕ ਪਾਲੇ ਨੇ—ਇਕ ਫਲ ਖਾਣ ਦਾ, ਦੂਜਾ ਸੈਰ ਕਰਨ ਦਾ।

ਜਗਦੀਸ਼ ਜੀ ਨੇ ਬੜੇ ਗੰਭੀਰ ਅੰਦਾਜ਼ ਵਿਚ ਕਿਹਾ, 'ਸੌਰੀ ਹਜ਼ੂਰ! ਮੈਂ ਚਾਹ ਤਾਂ ਤੁਹਾਨੂੰ ਪੁਛੀ ਹੀ ਨਹੀਂ। ਤੇ ਬਿਨਾਂ ਸਾਥੀ ਨਾਲ ਅੱਖ ਮਿਲਾਇਆਂ ਚਾਹ ਪੀਣ ਦੇ ਇਨਕਾਰੀ ਰੌਅ ਵਿਚ ਸਿਰ ਹਿਲਾਇਆ। ਬਾਅਦ ਵਿਚ ਫਿਕਰ ਤੌਂਸਵੀ ਸਾਹਿਬ ਦੇ ਹਿੱਲਣ-ਜੁਲਣ ਦੇ ਤੌਰ-ਤਰੀਕੇ ਤੋਂ ਮੈਂ ਇਹ ਭਾਂਪ ਲਿਆ ਕਿ ਜਿਵੇਂ ਮੈਨੂੰ ਛਮਕਾਂ ਮਾਰ ਮਾਰ ਕਹਿ ਰਹੇ ਹੋਣ "ਅਰੇ ਕੰਬਖਤ ਮੇਰੇ ਸੇ ਤੋ ਪਹਿਲੇ ਪੂਛ ਲੇਤੇ।"

ਏਨੇ ਨੂੰ ਜੁੱਤੀ ਨੂੰ ਬਰੇਕਾਂ ਲੁਆ ਮਸ਼ੀਨਮੈਨ ਆ ਗਿਆ। ਬੜੇ ਸ਼ਾਹੀ ਅੰਦਾਜ਼ ਵਿਚ ਜਗਦੀਸ਼ ਜੀ ਦੇ ਚਰਨਾਂ ਕੋਲ ਜੁੱਤੀ ਰਖਕੇ ਬੋਲਿਆ—ਜੀ ਬੜੀਆਂ ਅੱਛੀਆਂ ਬਰੇਕਾਂ ਫਿਟ ਕਰਦਾ ਏ, ਮੈਂ ਵੀ ਪਰਸੋਂ ਹੀ ਆਪਣੀ ਜੁੱਤੀ ਨੂੰ ਇਸ ਤੋਂ ਬਰੇਕ ਲੁਆਈ ਸੀ। ਏਨੇ ਫ਼ਖ਼ਰ ਨਾਲ ਕਹਿਓ ਸੂ ਜਿਵੇਂ ਇਸ ਨੇ ਉਸ ਨਾਲ ਕਮਿਸ਼ਨ ਮੁਕਾਈ ਹੋਵੇ।

ਯਾਰ ਜਗਦੀਸ਼, ਗੱਡੀ ਨੂੰ ਬਰੇਕਾਂ ਤਾਂ ਸੁਣੀਆਂ ਸਨ, ਹਵਾਈ ਜਹਾਜ਼, ਸਕੂਟਰ ਦੀ ਵੀ ਗੱਲ ਮੰਨੀ ਜਾ ਸਕਦੀ ਹੈ, ਜੁੱਤੀ ਨੂੰ ਬਰੇਕਾਂ? ਭਾਈ ਸਾਹਿਬ ਲੋਕ ਜੇ ਕੱਛਿਆਂ ਨੂੰ ਬਰੇਕਾਂ ਲੁਆ ਸਕਦੇ ਹਨ ਤਾਂ ਆਪਾਂ ਜੁਤੀ ਨੂੰ ਨਹੀਂ ਲੁਆ ਸਕਦੇ। ਤੇ ਮੈਨੂੰ ਜਾਪਿਆ ਜਿਵੇਂ ਇਹ ੨੧ਵੀਂ ਸਦੀ ਦੀ ਗੱਲ ਕਰ ਰਿਹਾ ਹੋਵੇ ਤੇ ਫਿਰ ਮੁਛਹਿਰਿਆਂ ਤੇ ਹੱਥ ਫੇਰ ਕਹਿਓ ਸੂ—ਆਪਣੀ ਗੱਡੀ ਦੀਆਂ ੩ ਬਰੇਕਾਂ ਨੇ, ੨ ਹੈਂਡ ਬਰੇਕ ਤੇ ਇਕ ਫੁਟ ਬਰੇਕ। ਤੇ ਫਿਕਰ ਤੌਂਸਵੀ ਉਸ ਦੇ ਮੂੰਹ ਵਲ ਇੰਝ ਤਕ ਰਹੇ ਸਨ ਜਿਵੇਂ ਇਹ ਆਦਮੀ ਬਿਲਕੁਲ ਝੂਠ ਨਾ ਬੋਲ ਰਿਹਾ ਹੋਵੇ। ਕਮੀਜ ਪਜਾਮਾ ਪਾ ਦਸਤਾਰ ਬੰਨ੍ਹ ਆਪਣੇ ਸਹਾਇਕ ਨੂੰ ਕਹਿਣ ਲਗੇ—ਮੈਂ ਇਨ੍ਹਾਂ ਕੰਬਖਤਾਂ ਨੂੰ ਟਾਈਮ ਨਾਲ ਹੀ ਸੈਰ ਕਰਾ ਲਿਆਵਾਂ ਲੇਟ ਹੋ ਗਏ ਤਾਂ ਗੱਡੀ ਨੂੰ ਪੈਂਚਰ ਲਾਣ ਵਾਲਾ ਵੀ ਨਹੀਂ ਮਿਲਣਾ ਫਿਰ। ਕਾਹਲੀ ਨਾਲ ਟੁਰਦਿਆਂ ਸ਼ਾਮ ਦੇ ੫ ਵਜਾ ਦਿਤੇ। ੬ ਵਜੇ ਸ਼ਹਿਰ ਬੰਦ ਹੋ ਜਾਂਦਾ ਸੀ। ਉਨ੍ਹਾਂ ਨੇ ਬਿਨਾ ਫਰੇਮ ਤੋਂ ਦੀਵਾਰ ਨਾਲ ਚਿਪਕਾਏ ਸ਼ੀਸ਼ੇ ਵਿਚ ਆਪਣਾ ਮੁਖਾਰਬਿੰਦ ਅੱਡੀਆਂ ਚੁੱਕ ਚੱਕ ਕੇ ਵੇਖਿਆ। ਫਿਰ ਸਾਨੂੰ ਦੋਹਾਂ ਨੂੰ ਬਿਉਕ ਵਲ ਜਾਣ ਦਾ ਇਸ਼ਾਰਾ ਕੀਤਾ ਤੇ ਆਪਣੀ ਜੁਤੀ ਨੂੰ ਉਨ੍ਹਾਂ ਨੇ ੨-੩ ਵਾਰ ਜ਼ੋਰ ਜ਼ੋਰ ਦੀ ਧਰਤੀ ਤੇ ਮਾਰਿਆ ਜਿਵੇਂ ਉਹ ਆਪਣੀ ਕਾਰ ਦੀ ਬਰੇਕ ਚੈੱਕ ਕਰ ਰਹੇ ਹੋਣ। ਅਗੇ ਪਿਛੇ ਵੇਖ ਦੀਵਾਰ ਨਾਲ ਬਿਨਾਂ ਸਟੈਂਡ ਖਲੋਤੇ ਸਾਈਕਲ ਦੇ ਹੈਂਡਲ

ਨੂੰ ਫੜ ਸਿਧਾ ਰੇਲਵੇ ਰੋਡ ਨੂੰ ਘੁਮਾ ਦਿਤਾ ਤੇ ਪਾਇਲਟ ਸੀਟ ਥਲਿਓਂ ਝਾੜਨ ਲੈ ਕੇ ਪਿਛਲਾ ਮਡਗਾਰਡ ਸੀਟ ਤੇ ਫਰੇਮ ਵਗੈਰਾ ਤੇ ਕਪੜਾ ਮਾਰਨ ਲਗ ਪਏ। ਮੈਂ ਕਦੇ ਉਨ੍ਹਾਂ ਵਲ ਵੇਖਾਂ ਕਦੇ ਸਾਈਕਲ ਵਲ ਮੇਰੇ ਵਲ ਬਿਨਾ ਵੇਖਿਆਂ ਕਹਿਣ ਲਗੇ। ਐਹ ਵੇਖੋ ਇਸ ਦੇ ਹੈਂਡਲ ਗਰਾਰੀ ਤੇ ਫਰੇਮ ਤੇ ਬਿਊਕ ਲਿਖਿਆ ਹੋਇਆ ਏ ਤੇ ਉਤੋੜਤੀ ਉਸ ਦੀਆਂ ਕਈ ਖੂਬੀਆਂ ਮੇਰੀ ਜੇਬ ਵਿਚ ਤੂੜ ਦਿਤੀਆਂ ਜਿਵੇਂ ਅਸੀਂ ਉਸਦੇ ਗਾਹਕ ਹੋਈਏ ਤੇ ਮੈਨੂੰ ਇਕ ਲਾਲੇ ਦੀ ਦੁਕਾਨਦਾਰੀ ਯਾਦ ਆ ਗਈ। ਇਕ ਜਪਾਨੀਆਂ ਦੀਆਂ ਬਣੀਆਂ ਚੀਜ਼ਾਂ ਦੇ ਦੀਵਾਨੇ ਨੂੰ ਦੁਕਾਨਦਾਰ ਸਮਝਾ ਰਿਹਾ ਸੀ ਇਹ ਵੇਖੋ ਇਸ ਤੇ ਲਿਖਿਆ ਹੋਇਆ ਹੈ ਜਪਾਨ ਮਾਡਲ ਮੇਡ ਇਨ ਇੰਡੀਆ ਹੈ ਨਾ ਜਪਾਨੀ ਕਢੋ ਪੈਸੇ।

ਤੇ ਫ਼ਿਰ ਅਗਲੇ ਟੈਰ ਤੋਂ ਲੱਥੇ ਹੋਏ ਮਡਗਾਰਡ ਵਲ ਇਸ਼ਾਰਾ ਕਰਕੇ ਇਹ ਇਸ ਦੀ ਫ਼ੁਟ ਬਰੇਕ ਹੈ-ਇਹ ਕਦੇ ਫੇਹਲ ਨਹੀਂ ਹੁੰਦੀ। ਤੇ ਮੈਨੂੰ ਅੱਗੇ ਡੰਡੇ ਤੇ ਬੈਠਣ ਦਾ ਇਸ਼ਾਰਾ ਕੀਤਾ। ਆਪ ਪਾਇਲਟ ਸੀਟ ਤੇ ਬੈਠ ਗਏ ਤੇ ਫਿਕਰ ਤੌਂਸਵੀ ਸਾਹਿਬ ਨੂੰ ਪਿਛਲੀ ਏਅਰ-ਕੰਡੀਸ਼ਨ ਸੀਟ ਅਲਾਟ ਕਰ ਦਿਤੀ ਤੇ ਸਾਡੀ ਸ਼ਾਹੀ ਗੱਡੀ ਨਿਕਲ ਤੁਰੀ ਜਲੰਧਰ ਦੀਆਂ ਸੜਕਾਂ ਪੈਡਲਾਂ ਨਾਲ ਮਾਪਣ। ਨਾ ਚਲਾਣ ਹੋਣ ਦਾ ਡਰ ਨਾ ਪਟਰੋਲ ਮੁਕਣ ਦਾ ਤੌਖਲਾ। ਤੇ ਅਸੀਂ ਸ਼ੁਕਰ ਵੱਟ ਲਈ।

ਫਿਕਰ ਤੌਂਸਵੀ ਸਾਹਿਬ ਨੇ ਕਮਿੰਟਰੀ ਕਰਨੀ ਸ਼ੁਰੂ ਕਰ ਦਿਤੀ—ਇਹ ਹੈ ਦੁਆਬੇ ਦਾ ਸਭ ਤੋਂ ਫਟੀਚਰ ਸ਼ਹਿਰ ਜਲੰਧਰ..ਐਹ ਸਾਹਮਣੇ ਪੰਜਾਬ ਕੇਸਰੀ ਦਾ ਦਫਤਰ ਹੈ, ਜਿਥੇ ਅਸੀਂ ਲਾਲਾ ਜਗਤ ਨਰਾਇਣ ਜੀ ਨਾਲ ਸਿਆਸਤ ਭੰਗ ਦੀ ਤਰ੍ਹਾਂ ਘੋਟ ਘੋਟ ਕੇ ਪੀਂਦੇ ਹੁੰਦੇ ਸਾਂ...ਤੇ ਐਹ ਬਿਲਡਿੰਗ ਸ਼ਾਇਦ ਨਵਾਂ ਜ਼ਮਾਨਾ ਅਖਬਾਰ ਦੀ ਹੈ। ਇਹ ਅੱਜ ਤੋਂ ੫੦ ਸਾਲ ਪਹਿਲੇ ਵੀ ਆਪਣੇ ਇਸੇ ਅੰਦਾਜ਼ ਵਿਚ ਸੀ ਤੇ ਅੱਜ ਵੀ ਆਪਣੀ ਪਹਿਚਾਣ ਜਿਉਂ ਦੀ ਤਿਉਂ ਆਪਣੇ ਚੇਹਰੇ ਤੇ ਬਣਾਈ ਬੈਠਾ ਹੈ।...ਐਥੋਂ ਰੋਜ਼ਾਨਾ 'ਮਿਲਾਪ' ਪੱਤਰ ਨਿਕਲਦਾ ਸੀ। ਆਪਣੀ ਸੱਜੀ ਬਾਂਹ ਇਤਨੀ ਲੰਬੀ ਕਰ ਦਿਤੀ ਜਿਵੇਂ ਰਣਬੀਰ ਜੀ ਨਾਲ ਬਿਊਕ ਤੇ ਬੈਠਿਆਂ ਹੀ ਅੱਖਾਂ ਚਾਰ ਕਰ ਲੈਣਗੇ। ਏਨੇ ਨੂੰ ਸਾਡੀ ਹੁਸੀਨ ਗੱਡੀ ਨੇ ਆਪਣਾ ਚਿਹਰਾ ਨਵੇਂ ਬੱਸ ਸਟੈਂਡ ਵਲ ਕਰ ਲਿਆ। ਉਥੇ ਬੱਸਾਂ ਇੰਞ ਖਿਲਰੀਆਂ ਸਨ ਜਿਵੇਂ ਮਾੜੇ ਜੱਟ ਦਾ ਗਾਹ ਖਿਲਰਿਆ ਹੁੰਦਾ ਹੈ। ਜਗਦੀਸ਼ ਜੀ ਨੇ ਕਸੀਸ ਵੱਟ ਕੇ ਰੇਡੀਓ ਸਟੇਸ਼ਨ ਵਾਲੀ ਬਿਲਡਿੰਗ ਵਲੋਂ ਕਰਵਟ ਲੈ ਸਿੱਧਾ ਟੀ. ਵੀ. ਸਟੇਸ਼ਨ ਨੂੰ ਰੁਖ ਕੀਤਾ। ਸਾਨੂੰ ਓਹ ਰੌਣਕੀ ਰਾਮ ਨੂੰ ਮਿਲਾਣਾ ਚਾਹੁੰਦੇ ਸਨ। ਤੇ ਸਾਡੀ ਬਿਊਕ ਨੇ ਜਲੰਧਰ ਦੀਆਂ ਬੇਰੌਣਕ ਸੜਕਾਂ ਤੇ ਬੇਰੋਕ ਢਿੱਚੂ ਢਿੱਚੂ ਕਰਨਾ ਸ਼ੁਰੂ ਕਰ ਦਿਤਾ।

ਅਜੇ ਦੋ ਚੌਕ ਹੀ ਲੰਘੇ ਸਾਂ ਕਿ ਸਾਡੀ ਏਅਰ-ਕੰਡੀਸ਼ਨਰ ਸੀਟ ਤੇ ਸੁਸ਼ੋਭਤ ਸੁਆਰੀ ਇਕ ਬੋਰਡ ਫੜ ਚਲਦੀ ਬਿਊਕ ਤੋਂ ਛਾਲ ਮਾਰ ਇੰਞ ਸੜਕ ਕੰਢੇ ਜਾ ਖੜੇ, ਹੋਏ ਜਿਵੇਂ ਲਾਹੌਰ ਨੂੰ ਜਾਂਦੀ ਸੜਕ ਤੇ ਮੀਲ-ਪੱਥਰ ਤੋਂ ਸਾਨੂੰ 'ਰੁਕੋ ਰੁਕੋ' ਦੀਆਂ ਆਵਾਜ਼ਾਂ ਕੱਸਣੀਆਂ ਸ਼ੁਰੂ ਕਰ ਦਿਤੀਆਂ ਹੋਣ। ਪਾਇਲਟ ਸਾਹਿਬ ਗੱਡੀ ਦੀ ਸੀਟ ਖਾਲੀ ਸੀਟ ਵੇਖ ਚਕਰਾ ਗਏ ਤੇ ਐਮਰਜੈਂਸੀ ਹੈਂਡ ਬਰੇਕ ਤੇ ਫੁਟ ਬਰੇਕ ਨੂੰ ਵੰਗਾਰਿਆ ਤੇ ਗੱਡੀ ਨੂੰ ਘੁਮਾ ਫਿਕਰ ਤੌਂਸਵੀ ਕੋਲ ਖੜ੍ਹੀ ਕਰ ਆਪਣੀ ਪੱਗ ਨੂੰ ਸੁਆਰ ਪੁਛਿਆ—ਜਨਾਬ ਕੀ ਗੱਲ ਏ?

ਗੱਲ ਕੀ ਹੋਣੀ ਸੀ, ਢਿਡ ਵਿਚ ਚੂਹੇ ਰੇਸ ਲਗਾ ਰਹੇ ਸਨ। ਮੈਂ ਸਾਧੂ ਦੇ ਡੇਰੇ ਦਾ ਬੋਰਡ ਪੜ੍ਹ ਛਾਲ ਮਾਰ ਦਿਤੀ ਤੇ ਸਾਨੂੰ ਪੁਚਕਾਰ ਕੇ ਵੱਡੇ ਗੇਟ ਵਲ ਹੋ ਤੁਰੇ ਜਿਵੇਂ ਉਨ੍ਹਾਂ ਦੀ ਇਥੇ ਅੱਛੀ ਵਾਕਫੀ ਹੋਵੇ। ਰਵਾਂ-ਰਵੀਂ ਲੰਗਰ ਵਲ ਨੂੰ ਹੋ ਤੁਰੇ, ਪਰ ਉਥੇ ਤਾਂ ਅਜੇ ਭਾਂਡੇ ਹੀ ਠਹਿਕ ਰਹੇ ਸਨ। ਲੰਗਰ ਦੇ ਵਰਤਣ ਦੇ ਬੋਰਡ ਤੋਂ ਟਾਈਮ ਪੜ੍ਹ ਭਲੇ-ਮਾਣਸਾਂ ਦੀ ਤਰ੍ਹਾਂ ਕੰਨ ਵਲੇਟ ਕੇ ਆਪਣੀਆਂ ਸੀਟਾਂ ਤੇ ਆ ਸੁਭਾਇਮਾਨ ਹੋਏ ਤੇ ਇਕ ਦੂਜੇ ਦੇ ਮੂੰਹ ਵਲ ਵੇਖ ਰਹੇ ਸਾਂ ਜਿਵੇਂ ਗਰੀਬ ਨੂੰ ਸ਼ਰਾਰਤ ਕਰਨ ਤੇ ਝਿੜਕਾਂ ਪਈਆਂ ਹੋਣ।

ਫਿਕਰ ਸਾਹਿਬ ਨੇ ਆਪਣੇ ਤੌਖਲੇ ਨੂੰ ਦੂਰ ਕਰਨ ਲਈ ਆਪਣੇ ਹੌਸਲੇ ਨੂੰ ਬੁਲੰਦ ਕਰਕੇ ਕਿਹਾ "ਯਾਰ ਚੰਗਾ ਯਹ ਬਾਬੇ ਕਾ ਡੇਰਾ ਹੈ। ਮੁਝੇ ਯਾਦ ਨਹੀਂ ਵੋਹ ਕਿਹੜੀ ਜਗ੍ਹਾਂ ਹੈ ਇਕ ਦਫਾ ਹਮ ਪੰਡਤ ਨਹਿਰੂ ਜੀ ਕੇ ਸਾਥ ਉਸ ਗੁਰਦੁਆਰੇ ਮੇ ਪਹੁੰਚੇ ਤੋ ਵਹਾਂ ੨੪, ਬੀਸ ਘੰਟੇ ਲੰਗਰ ਚਲਤਾ ਦੇਖਾ, ਚਾਹੇ ਰਾਤਕੇ ਬਾਰਾਂ ਬਜੇ ਹੋ। ਇਹ ਆਜ਼ਾਦੀ ਕੇ ਸੰਘਰਸ਼ ਕੇ ਦਿਨੋ ਕੀ ਬਾਤ ਹੈ।

ਵੋਹ ਜਨਾਬ ਭੈਣੀ ਸਾਹਿਬ ਹੈ ਗੁਰੂ ਰਾਮ ਸਿੰਘ ਜੀ ਕੀ ਜਨਮ ਅਸਥਾਨ ਤੇ ਸਾਡੀ ਬਿਊਕ ਨੇ ਕੰਨ ਖੜੇ ਕਰ ਲਏ ਜਿਵੇਂ ਸਿਗਨਲ ਦੇ ਰਹੀ ਹੋਵੇ ਕੇ ਟੀ. ਵੀ. ਸਟੇਸ਼ਨ

ਆ ਗਿਆ ਹੈ। ਅਸੀਂ ਗਡੀ ਤੋਂ ਉਤਰ ਮਨਜ਼ੂਰੀ ਲੈ ਰੌਣਕੀ ਰਾਮ ਜੀ ਦੇ ਕਮਰੇ ਵਲ ਵਧੇ ਤੇ ਉਹ ਸਾਨੂੰ ਵੇਖ ਇੰਝ ਤ੍ਰਭੱਕੇ ਜਿਵੇਂ ਉਨ੍ਹਾਂ ਦੀ ਗੁਡੀ ਦੀ ਡੋਰ ਕਟਣ ਲਈ ਆ ਦਰਸ਼ਨ ਦਿਤੇ ਹੋਣ ਤੇ ਉਨ੍ਹਾਂ ਦੁਬਕਿਆ ਹੋਇਆਂ ਨੇ ਕੁਰਸੀ ਤੇ ਆਪਣੇ ਚਰਨ ਧਰ ਕੇ ਸਾਡੇ ਬਿਨਾ ਪੁਛਿਆਂ ਹੀ ਆਪਣਾ ਘੜਿਆ ਘੜਾਇਆ ਉਤਰ ਸਾਡੇ ਹਥ ਥਮਾ ਦਿਤਾ। ਆਪਾਂ ਤਾਂ ਹੁਣ ਸਪੇਅਰ ਸਟਪਣੀ ਹਾਂ ਰੌਣਕੀ ਰਾਮ ਨਹੀਂ। ਉਹ ਵਣਜਾਰੇ ਲੱਦ ਗਏ ਨੇ।

ਅਸੀਂ ਰੌਣਕ ਬਜ਼ਾਰ ਚੋਂ ਹੁੰਦੇ ਹੋਏ ਦਮੋਰੀਏ ਪੁਲ ਦੀ ਗੰਦਗੀ ਦੀ ਖ਼ੁਸ਼ਬੋ ਲੈ ਰੇਲਵੇ ਸਟੇਸ਼ਨ ਨੂੰ ਹੋ ਤੁਰੇ। ਸ਼ਾਮ ਪੈਣ ਵਾਲੀ ਸੀ ਬਾਕੀ ਪਰੋਗਰਾਮ ਅਗਲੇ ਦਿਨ ਤੇ ਛਡ ਆਪਣੇ ਬਸੇਰੇ ਵਲ ਕਾਹਲੀ ਕਾਹਲੀ ਚਾਲੇ ਪਾ ਦਿਤੇ। ਸ਼ਾਇਦ ਜਗਦੀਸ਼ ਜੀ ਨੂੰ ਆਪਣੀ ਗੈਰ ਹਾਜ਼ਰੀ ਲਗਣ ਦਾ ਡਰ ਸੀ। ਰਬ ਦਾ ਸ਼ੁਕਰ ਹੈ ਸਾਡੀ ਗਡੀ ਦੀ ਕਿਧਰੇ ਫੂਕ ਨਹੀਂ ਨਿਕਲੀ ਨਹੀਂ ਤਾਂ ਸਾਡੀ ਵੀ ਫੂਕ ਨਿਕਲ ਜਾਣੀ ਸੀ ਬਾਰ ਕੋਲ ਜਾ ਕੇ ਏਨੇ ਜ਼ੋਰ ਨਾਲ ਫੁਟ ਬਰੇਕ ਲਗਾਈ ਜਿਵੇਂ ਆਪਣੀ ਸੁਆਣੀ ਨੂੰ ਆਪਣੀ ਮਿਹਨਤ ਦੀ ਕੀਤੀ ਕਮਾਈ ਦਾ ਰੋਹਬ ਪਾ ਕੇ ਦਰਵਾਜ਼ਾ ਖੋਹਲਣ ਲਈ ਪੁਕਾਰ ਰਹੇ ਹੋਣ। ਹਫਿਆ ਹੋਇਆ ਨੇ ਬਿਊਕ ਚੁਕ ਕੇ ਅੰਦਰ ਗੈਰਜ ਵਿਚ ਲਾਈ ਤੇ ਬਿਨਾ ਚਿਤਵੇ ਮਹਿਮਾਨਾਂ ਦਾ ਆਪਣੀ ਸੁਪਤਨੀ ਨਾਲ ਤੁਆਰਫ ਕਰਾਇਆ ਤੇ ਉਹ ਆਪਣਾ ਟਰੇਡ ਮਾਰਕਾ ਲੱਭ ਰਸੋਈ 'ਚ ਮਸਰੂਫ ਹੋ ਗਏ।

ਕੋਠੀ ਨੰ: ੯੧੮, ਫੇਜ-੭, ਮੁਹਾਲੀ

---

# ਇਸਤਰੀਆਂ ਨੂੰ ਕੰਮ ਲਾਉਣ ਲਈ 'ਵੀਬਕੋ ਵਰਕ' ਨਾਂਅ ਦੀ ਸੰਸਥਾ

ਚੰਡੀਗੜ੍ਹ ਸ਼ਹਿਰ ਅਤੇ ਇਸ ਦੇ ਨਾਲ ਲਗਦੇ ਪਿੰਡਾਂ ਦੀਆਂ ਬੇਰੋਜ਼ਗਾਰ ਅਤੇ ਜ਼ਰੂਰਤਮੰਦ ਇਸਤਰੀਆਂ ਨੂੰ ਘਰਾਂ ਵਿਚ ਕੰਮ ਲਾਉਣ ਲਈ ਰਾਜੀਵ ਗਾਂਧੀ ਫਾਊਂਡੇਸ਼ਨ ਦਿੱਲੀ ਦੀ ਸਹਿਮਤੀ ਨਾਲ 'ਵੀਬਕੋ ਵਰਕ' ਨਾਂਅ ਦੀ ਇਕ ਸਮਾਜਿਕ ਸੰਸਥਾ ਦਾ ਸੰਗਠਨ ਕੀਤਾ ਗਿਆ ਹੈ। ਸ੍ਰੀ ਹੰਸਪਾਲ ਜੀ ਨੇ ਇਸ ਕੰਮ ਲਈ ਉਤਸਾਹਿਤ ਵੀ ਕੀਤਾ ਅਤੇ ਆਪਣੇ ਵਲੋਂ ਹਰ ਤਰ੍ਹਾਂ ਦੇ ਸਹਿਯੋਗ ਲਈ ਵਿਸ਼ਵਾਸ ਵੀ ਦਿਵਾਇਆ।

ਇਸ ਸੰਸਥਾ ਵਿਚ ਅਲਗ-ਅਲਗ ਧਰਮ ਵਰਗ ਅਤੇ ਪੇਸ਼ੇ ਦੇ ਲੋਕ ਹਨ। ਇਸ ਸੰਸਥਾ ਦੇ ਚੇਅਰ ਪਰਸਨ ਕੰਵਰ ਆਰ. ਐਸ. ਜਮਵਾਲ ਹਨ। ਵਾਈਸ ਚੇਅਰ ਪਰਸਨ ਦੀ ਜ਼ਿਮੇਂਵਾਰੀ ਬੀਬੀ ਸਿਮਰਜੀਤ ਕੌਰ ਜਨਰਲ ਸਕਤਰ ਸਰਬ ਹਿੰਦ ਨਾਮਧਾਰੀ ਇਸਤਰੀ ਵਿਦਿਅਕ ਜਥਾ ਨੂੰ ਦਿਤੀ ਗਈ। ਸੂਬਾ ਗੁਰਮੁਖ ਸਿੰਘ ਨੂੰ ਡਾਇਰੈਕਟਰ ਲਾਇਜ਼ਨ ਦੀ ਜ਼ਿੰਮੇਂਵਾਰੀ ਦਿਤੀ ਗਈ। ਜਨਰਲ ਸਕਤਰ ਚੰਡੀਗੜ੍ਹ ਦੀ ਉੱਘੀ ਸਮਾਜ ਸੇਵਕਾ ਸ੍ਰੀਮਤੀ ਅੰਮ੍ਰਿਤਾ ਕੋਹਲੀ (ਅਰੋਮਾ ਹੋਟਲ) ਨੂੰ ਬਨਾਇਆ ਗਿਆ।

ਇਸ ਸੰਸਥਾ ਨੇ ੨੧ ਮਈ ੧੯੯੬ ਨੂੰ ਆਪਣਾ ਪਹਿਲਾ ਸਰਵਜਨਿਕ ਕਦਮ ਚੁਕਿਆ। ਵਾਈ.ਐਮ.ਸੀ.ਏ. ਚੰਡੀਗੜ੍ਹ ਅਤੇ ਸੀ. ਸੀ. ਟੀ. ਚੰਡੀਗੜ੍ਹ ਦੇ ਸਹਿਯੋਗ ਨਾਲ ਰੋਜ਼ਗਾਰ ਪ੍ਰਾਪਤ ਕਰਨ ਵਾਲੀਆਂ ਇਸਤਰੀਆਂ ਦੀ ਸਿਲਾਈ ਦੀ ਜਾਣਕਾਰੀ ਦਾ ਟੈਸਟ ਲੈਣੇ ਉਨ੍ਹਾਂ ਦੇ ਨਾਂ ਰਜਿਸਟਰ ਕਰਨੇ।

ਇਸ ਸ਼ੁਭ ਕੰਮ ਦੀ ਸ਼ੁਰੂਆਤ ਲਈ ਸੋਸ਼ਲ ਵੈਲਫੇਅਰ ਬੋਰਡ ਚੰਡੀਗੜ੍ਹ ਦੀ ਚੇਅਰ ਪਰਸਨ ਸ੍ਰੀਮਤੀ ਜਯਸ਼੍ਰੀ ਸ਼ਰਮਾ ਜੋ ਕਿ ਰਾਸ਼ਟਰਪਤੀ ਸ਼ੰਕਰ ਦਿਆਲ ਸ਼ਰਮਾ ਦੀ ਸਪੁਤਰੀ ਹਨ, ਨੂੰ ਮੁਖ ਮਹਿਮਾਨ ਦੇ ਤੌਰ ਤੇ ਬੁਲਾਇਆ ਗਿਆ। ਮੁਖ ਮਹਿਮਾਨ ਦਾ ਸਵਾਗਤ ਬੀਬੀ ਸਿਮਰਜੀਤ ਕੌਰ ਨੇ ਗਲੇ ਵਿਚ ਉੱਨ ਦੀ ਮਾਲਾ ਪਾ ਕੇ ਕੀਤਾ। ਇਸ ਅਵਸਰ ਤੇ ਸ਼ਹਿਰ ਦੀਆਂ ਅਲਗ-ਅਲਗ ਸੰਸਥਾਵਾਂ ਨੇ ਵੀ ਆਪਣਾ ਸਹਿਯੋਗ ਦਿਤਾ। ਇਹ ਟੈਸਟ ਪ੍ਰੋਗਰਾਮ ੨੬ ਮਈ ਤਕ ਚਲਿਆ, ਜਿਸ ਵਿਚ ਕਰੀਬ ਇਕ ਹਜ਼ਾਰ ਤੋਂ ਵਧ ਲੜਕੀਆਂ ਨੇ ਭਾਗ ਲਿਆ।

ਸ੍ਰੀਮਤੀ ਜਯਸ਼੍ਰੀ ਸ਼ਰਮਾ ਨੇ ਆਪਣੇ ਬੋਰਡ ਵਲੋਂ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦਿਤਾ।

ਇਸ ਸੰਸਥਾ ਦਾ ਅਗਲਾ ਕਦਮ ਰਾਜੀਵ ਗਾਂਧੀ ਸੰਸਲ ਐਜੂਕੇਸ਼ਨ ਪਾਲਿਟੈਕਨਿਕ ਫਾਰ ਵੋਮੈਨ ਦੀ ਉਸਾਰੀ ਹੈ। ਜਿਸ ਲਈ ਦੀ ਟਰੀਬਿਊਨ ਇੰਪਲਾਈਜ਼ ਐਂਡ ਫਰੈਂਡਜ਼ ਕੋਆਪਰੇਟਿਵ ਸੋਸਾਇਟੀ ਨੇ ੨੦੦੦ ਸਕੇਅਰ ਮੀਟਰ ਜਗ੍ਹਾ ਦਾਨ ਦਿਤੀ ਹੈ।



## ਪਿੰਡ ਬਸੋਵਾਲ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਭਰਪੂਰ ਸੁਆਗਤ

ਐਤਵਾਰ ੩੦ ਅਪਰੈਲ ੧੯੯੫ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੁਆਬੇ ਦੇ ਇਤਿਹਾਸਕ ਨਗਰ ਸੁਲਤਾਨਪੁਰਲੋਧੀ ਵਿਚ ਚਰਨ ਪਾਏ ਤਾਂ ਅਪਾਰ ਜਨ ਸਮੂਹ ਨੇ ਆਪ ਦਾ ਹਾਰਦਿਕ ਸੁਆਗਤ ਕੀਤਾ। ਨਾਮਧਾਰੀ ਪੰਥ ਦੀ ਪ੍ਰਸਿਧ ਹਸਤੀ ਪ੍ਰਿੰਸੀਪਲ ਅਜੀਤ ਸਿੰਘ ਚੀਮਾ ਵਲੋਂ ਆਪਣੇ ਪਿੰਡ ਬੂਸੋਵਾਲ ਵਿਖੇ ਸਤਿਗੁਰੂ ਜੀ ਦੀ ਆਮਦ ਦੇ ਅਵਸਰ ਤੇ ਇਕ ਮਹਾਨ ਮੇਲਾ ਕੀਤਾ ਗਿਆ। ਇਸ ਸਿਲਸਲੇ ਵਿਚ ਜਦੋਂ ਸਤਿਗੁਰੂ ਜੀ ਸੇਵਕਾਂ ਸਮੇਤ ਸੁਲਤਾਨਪੁਰ ਲੋਧੀ ਦੇ ਗੁਰਦੁਆਰਾ ਬੇਰ ਸਾਹਿਬ ਕੋਲ ਪੁਜੇ ਤਾਂ ਕੋਈ ੫੦੦੦ ਇਲਾਕਾ ਨਿਵਾਸੀ ਅਤੇ ਸੰਗਤਾਂ ਨੇ ਸ਼ਬਦ ਪੜ੍ਹ ਕੇ ਬੈਂਡ ਵਜਾ ਕੇ, ਹਾਰ ਪਾ ਕੇ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਛੱਡ ਕੇ ਸੁਆਗਤ ਕੀਤਾ। ਸੁਆਗਤ ਕਰਨ ਵਾਲਿਆਂ ਵਿਚ ਗਿਆਨੀ ਊਧਮ ਸਿੰਘ ਹੈਡ ਗਰੰਥੀ ਬੇਰ ਸਾਹਿਬ, ਜਥੇਦਾਰ ਦਰਸ਼ਨ ਸਿੰਘ, ਸੰਤ ਬਾਬਾ ਜਗਜੀਤ ਸਿੰਘ ਹਰਖੋਵਾਲੀਏ, ਚੀਮਾ ਜੀ ਦੇ ਛੋਟੇ ਭਰਾ ਅਤੇ ਐਮ. ਐਲ. ਏ.,-ਸ. ਗੁਰਮੇਲ ਸਿੰਘ ਚੀਮਾ, ਸੁਲਤਾਨਪੁਰ ਮਿਊਂਸਪਲ ਕਮੇਟੀ ਦੇ ਪ੍ਰਧਾਨ ਸ੍ਰੀ ਵਿਨੋਦ ਕੁਮਾਰ ਅਤੇ ਸਾਰੇ ਮੈਂਬਰ ਮਿਊਂਸਪਲ ਕਮੇਟੀ, ਬਲਾਕ ਸੰਮਤੀ ਦੇ ਚੇਅਰਮੈਨ ਸ. ਸੁਖਵਿੰਦਰ ਸਿੰਘ ਅਤੇ ਸਾਰੇ ਮੈਂਬਰ, ਜ਼ਿਲਾ ਪ੍ਰੀਸ਼ਦ ਮੈਂਬਰ ਮਾਸਟਰ ਜਗੀਰ ਸਿੰਘ, ਸ. ਗੁਰਨਾਮ ਸਿੰਘ ਅਤੇ ਹੋਰ ਸਾਰੇ ਮੈਂਬਰ, ਨਾਮਧਾਰੀ ਸੂਬੇ ਜਥੇਦਾਰ, ਪ੍ਰਧਾਨ ਅਤੇ ਸੰਗਤਾਂ ਅਤੇ ਹੋਰ ਅਨੇਕਾਂ ਪਤਵੰਤੇ ਸ਼ਾਮਲ ਸਨ। ਇਸ ਇਲਾਕੇ ਦੇ ਪ੍ਰਸਿਧ ਮਹਾਪੁਰਖ ਸੰਤ ਬਾਬਾ ਜਗਜੀਤ ਸਿੰਘ ਜੀ ਹਰਖੋਵਾਲ ਵਾਲਿਆਂ ਸਤਿਗੁਰੂ ਜੀ ਨੂੰ ਨਾਲ ਲੈ ਕੇ ਗੁਰਦੁਆਰਾ ਬੇਰ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦੇ ਦਰਸ਼ਨ ਕਰਵਾਏ। ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਉਸਰੇ ਗੁਰਦੁਆਰਾ ਬੇਰ ਸਾਹਿਬ ਦੇ ਹੈਡ ਗਰੰਥੀ ਗਿਆਨੀ ਊਧਮ ਸਿੰਘ ਨੇ ਸਤਿਗੁਰੂ ਜੀ ਨੂੰ ਸਿਰੋਪਾ ਭੇਟ ਕੀਤਾ। ਸਤਿਗੁਰੂ ਜੀ ਅਤੇ ਸੰਗਤਾਂ ਨੇ ਸ਼ਰਧਾ ਪੂਰਬਕ ਮੱਥਾ ਟੇਕਿਆ ਅਤੇ ਫੇਰ ਸਤਿਗੁਰੂ ਜੀ ਨਾਲ ਸੈਂਕੜੇ ਕਾਰਾਂ ਸਕੂਟਰਾਂ ਦਾ ਕਾਫਲਾ ਪਿੰਡ ਬੂਸੋਵਾਲ ਨੂੰ ਚਲਿਆ। ਮਿਊਂਸਪਲ ਕਮੇਟੀ ਵਲੋਂ ਸੁਆਗਤੀ ਗੇਟ ਬਣਾਏ ਗਏ। ਰਾਹ ਵਿਚ ਆਉਂਦੇ ਪਿੰਡਾਂ ਦੀਆਂ ਪੰਚਾਇਤਾਂ ਵਲੋਂ, ਹਾਈ ਸਕੂਲ ਦੇ ਬਚਿਆਂ ਵਲੋਂ ਸੁਆਗਤ ਕੀਤਾ ਗਿਆ। ਫੁਲਾਂ ਦੀ ਵਰਖਾ ਕੀਤੀ ਗਈ।

ਪਿੰਡ ਬੂਸੋਵਾਲ ਵਿਚ ਚੀਮਾ ਜੀ ਦੇ ਘਰ ਦੇ ਲਾਗੇ ਬਣੇ ਖੁਲ੍ਹੇ ਪੰਡਾਲ ਵਿਚ ਦੀਵਾਨ ਸਜੇ ਜਿਸ ਵਿਚ ਕੁਲ ਇਲਾਕਾ ਹੁਮ ਹਮਾ ਕੇ ਪੁਜਾ। ਜਥੇਦਾਰ ਗਿਆਨ ਸਿੰਘ ਵੀਰੋਕੇ,—ਜਥੇਦਾਰ ਅਜਾਇਬ ਸਿੰਘ, ਬਾਬਾ ਛਿੰਦਾ ਸਿੰਘ, ਜਥੇਦਾਰ ਇਕਬਾਲ ਸਿੰਘ, ਜਥੇਦਾਰ ਗੁਰਦੀਪ ਸਿੰਘ ਜੀ ਨੇ ਹੱਲੇ ਦੇ ਮਸਤੀ ਭਰੇ ਦੀਵਾਨ ਲਾ ਕੇ ਇਲਾਕਾ ਨਿਵਾਸੀ ਸੰਗਤ ਨੂੰ ਮੋਹ ਲਿਆ।

ਵਿਆਖਿਆਨ ਕਰਨ ਵਾਲਿਆਂ ਵਿਚ ਸ. ਗੁਰਮੇਲ ਸਿੰਘ ਚੀਮਾ ਐਮ. ਐਲ. ਏ., ਗੋਲਡ ਮੈਡਲਿਸਟ ਢਾਡੀ ਸਿੰਘ ਜਥੇਦਾਰ ਨਿਰਮਲ ਸਿੰਘ ਨੂਰ, ਸੀ. ਪੀ. ਐਮ. ਦੇ ਕਾਮਰੇਡ ਅਜੀਤ ਸਿੰਘ ਅਣਖੀ, ਸੰਤ ਬਾਬਾ ਜਗਜੀਤ ਸਿੰਘ ਹਰਖੋਵਾਲ ਪ੍ਰਿੰਸੀਪਲ ਅਜੀਤ ਸਿੰਘ ਚੀਮਾ ਆਦਿ ਸਨ ਜਿਨ੍ਹਾਂ ਅਪਣੇ ਮਨੋਹਰ ਵਿਚਾਰਾਂ ਸੁੰਦਰ ਤੇ ਪ੍ਰਭਾਵਸ਼ਾਲੀ ਸ਼ਬਦਾਵਲੀ ਰਾਹੀਂ ਸਤਿਗੁਰੂ ਜੀ ਦਾ ਸੁਆਗਤ ਕੀਤਾ ਅਤੇ ਉਹਨਾਂ ਦੇ ਮਿਸ਼ਨ ਦੀ ਭਰਪੂਰ ਪ੍ਰਸੰਸਾ ਕੀਤੀ।

ਸਤਿਗੁਰੂ ਜੀ ਨੇ ਆਪਣੇ ਪਰਵਚਨਾਂ ਵਿਚ ਮਿਲ ਕੇ ਬੈਠਣ, ਸਾਧ ਸੰਗਤ ਵਿਚ ਆਣ, ਨਾਮ ਸਿਮਰਨ ਅਤੇ ਗੁਰਬਾਣੀ ਦੇ ਪਾਠ ਕਰਨ ਅਤੇ ਈਰਖਾ ਦਵੈਤ ਨੂੰ ਤਿਆਗਣ ਦਾ ਉਪਦੇਸ਼ ਦਿਤਾ ਜਿਸ ਨੇ ਹਜ਼ਾਰਾਂ ਸੰਗਤਾਂ ਨੇ ਪੂਰਨ ਖਾਮੋਸ਼ੀ ਨਾਲ ਸਰਵਨ ਕੀਤਾ।

ਚੀਮਾ ਜੀ ਵਲੋਂ ਸਤਿਗੁਰੂ ਜੀ ਦਾ ਧੰਨਵਾਦ ਬਹੁਤ ਜਜ਼ਬਾਤੀ ਸ਼ਬਦਾਂ ਵਿਚ ਕੀਤਾ ਗਿਆ ਅਤੇ ਆਈਆਂ ਸੰਗਤਾਂ ਦਾ ਵੀ ਧੰਨਵਾਦ ਕੀਤਾ ਗਿਆ। ਸਾਰਾ ਦਿਨ ਅਤੁਟ ਲੰਗਰ ਕੜਾਹ ਪ੍ਰਸ਼ਾਦ ਜਲੇਬੀਆਂ ਪਕੌੜੇ ਅਤੇ ਮਠਿਆਈ ਵਰਤੀਂਦੀ ਰਹੀ।

## ਨਾਮਧਾਰੀ ਸਾਹਿਤ ਸਭਾ ਸ਼੍ਰੀ ਜੀਵਨ ਨਗਰ ਦੀ ਮੀਟਿੰਗ

ਦਿਨਾਂਕ ੪-੫-੯੫ ਨੂੰ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮਸਤਾਨਗੜ੍ਹ ਵਿਖੇ ਹੋਈ। ਸ੍ਰੀ ਸਤਿਗੁਰੂ ਜੀ ਨੇ ਆਪਣੇ ਕੀਮਤੀ ਵਕਤ ਵਿਚੋਂ ਇਕ ਘੰਟਾ (੯ ਵਜੇ ਤੋਂ ੧੦ ਵਜੇ

ਤਕ) ਸਾਹਿਤ ਸਭਾ ਦੇ ਕਵੀਆਂ ਅਤੇ ਸਾਹਿਤਕਾਰਾਂ ਸੰਗ ਬਿਤਾਇਆ। ਇਹ ਸ਼ੁਭ ਅਵਸਰ ਨਾਮਧਾਰੀ ਸਾਹਿਤ ਸਭਾ ਨੂੰ ਕਾਫ਼ੀ ਸਮੇਂ ਬਾਅਦ ਨਸੀਬ ਹੋਇਆ।

ਰਸਮੀ ਤੌਰ ਤੇ ਜਾਣਕਾਰੀ ਕਰਾਉਣ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਸਭਾ ਤੇ ਅਪਾਰ ਬਖਸ਼ਿਸ਼ ਕਰਦਿਆਂ ਹੋਇਆਂ ਫੁਰਮਾਇਆ ਕਿ ਨਾਮਧਾਰੀ ਸਾਹਿਤਕਾਰ ਸਾਹਿਤ ਰਚਣ ਤੋਂ ਪਹਿਲਾਂ ਨਾਮਧਾਰੀ ਇਤਿਹਾਸ ਜ਼ਰੂਰ ਪੜ੍ਹਨ। ਆਪ ਜੀ ਨੇ ਦਸਿਆ ਕਿ ਦਸ ਕਿਤਾਬਾਂ ਪੜ੍ਹਨ ਤੋਂ ਬਾਅਦ ਅੱਧੀ ਕਿਤਾਬ ਲਿਖਣ ਦੀ ਸਮਰਥਾ ਆਉਂਦੀ ਹੈ।

ਲਾਇਬਰੇਰੀ ਬਾਰੇ ਸਭਾ ਦੀ ਬੇਨਤੀ ਉਤੇ ਆਪ ਜੀ ਨੇ ਅਪਾਰ ਕ੍ਰਿਪਾ ਕਰਦਿਆਂ ਫੁਰਮਾਇਆ ਕਿ ਲਾਇਬਰੇਰੀ ਵਾਸਤੇ ਨਵੀਂ ਥਾਂ ਲੈਕੇ ਨਵੀਂ ਲਾਇਬਰੇਰੀ ਚੰਗੇ ਢੰਗ ਨਾਲ ਬਣਾਈ ਜਾਵੇਗੀ। ਨਾਮਧਾਰੀ ਸਾਹਿਤ ਸਭਾ ਸਤਿਗੁਰੂ ਜੀ ਦੀ ਇਸ ਕ੍ਰਿਪਾ ਲਈ ਕੋਟਾਨ ਕੋਟ ਧੰਨਵਾਦ ਕਰਦੀ ਹੈ।

ਆਪ ਜੀ ਨੇ ਹੁਕਮ ਕੀਤਾ ਕਿ ਪਿੰਡਾਂ ਵਿਚ ਸ਼ਰਾਬ ਦੇ ਠੇਕੇ ਨਾ ਖੁਲ੍ਹਣ ਦਿਤੇ ਜਾਣ।

ਆਪ ਜੀ ਨੇ ਸਭਾ ਤੇ ਅਪਾਰ ਕ੍ਰਿਪਾ ਕਰਦਿਆਂ ਫੁਰਮਾਇਆ ਕਿ ਜਲਦੀ ਹੀ ਸਾਹਿਤ ਸਭਾ ਦੀ ਮੀਟਿੰਗ ਸ੍ਰੀ ਭੈਣੀ ਸਾਹਿਬ ਵਿਚ ਬੁਲਵਾਈ ਜਾਵੇਗੀ।

ਸ੍ਰੀ ਸਤਿਗੁਰੂ ਜੀ ਨੇ ਇਸ ਮੀਟਿੰਗ ਦੀ ਵੀਡੀਓ ਕੈਸਟ ਵੀ ਤਿਆਰ ਕਰਵਾਈ। ਸਭਾ ਦੇ ਜਨਰਲ ਸਕੱਤਰ ਲਖਵਿੰਦਰ ਸਿੰਘ ਬਾਜਵਾ ਨੇ ਸਭਾ ਦੀ ਪਿਛਲੀ ਕਾਰਵਾਈ ਪੜ੍ਹ ਕੇ ਸੁਣਾਈ।

ਨਾਮਧਾਰੀ ਸਾਹਿਤ ਸਭਾ ਸ੍ਰੀ ਸਤਿਗੁਰੂ ਜੀ ਅੱਗੇ ਬੇਨਤੀ ਕਰਦੀ ਹੈ ਕਿ ਇਹੋ ਜਿਹੇ ਸ਼ੁਭ ਅਵਸਰ ਪ੍ਰਦਾਨ ਕਰਦੇ ਰਹਿਣ, ਤਾਂ ਕਿ ਨਾਮਧਾਰੀ ਸਾਹਿਤ ਸਭਾ ਆਪ ਜੀ ਤੋਂ ਪ੍ਰੇਰਨਾ ਲੈ ਕੇ ਵਧੀਆ ਕਾਰਗੁਜ਼ਾਰੀ ਕਰ ਸਕੇ।

ਇਸ ਮੀਟਿੰਗ ਵਿਚ ਹੇਠ ਲਿਖੇ ਸਾਹਿਤਕਾਰਾਂ ਨੇ ਭਾਗ ਲਿਆ—ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਪ੍ਰਧਾਨ ਸ੍ਰੀ ਬਲਬੀਰ ਸਿੰਘ ਢਿਲੋਂ, ਮਾ: ਅਮਰੀਕ ਸਿੰਘ, ਸ੍ਰੀ ਜੁਗਿੰਦਰ ਸਿੰਘ ਮੁਕਤਾ, ਵਰਿਆਮ ਪਿਆਸਾ, ਜਸਵਿੰਦਰ ਭਿੰਡਰ, ਗੁਰਦਿਆਲ ਮੌਜੀ, ਸਵਰਨ ਸਿੰਘ ਚੀਮਾ, ਗੁਰਮੇਲ ਸਿੰਘ ਹੰਸ, ਸਾਧੂ ਸਿੰਘ ਕਿਸਾਨ, ਡਾ. ਗੁਰਪ੍ਰੀਤ ਸਿੰਧਰਾ, ਪੂਰਨ ਸਿੰਘ ਨਿਰਾਲਾ, ਲਖਵਿੰਦਰ ਸਿੰਘ ਬਾਜਵਾ, ਗੁਰਦਿਆਲ ਸਿੰਘ ਪ੍ਰੀਤ ਅਤੇ ਬਲਦੇਵ ਸਿੰਘ ਵੜੈਚ।

### ਠੇਕੇਦਾਰ ਦਰਸ਼ਨ ਸਿੰਘ ਘਰ ਸਮਾਗਮ

ਬੀਤੇ ਦਿਨੀਂ ਠੇਕੇਦਾਰ ਦਰਸ਼ਨ ਸਿੰਘ (ਪ੍ਰਧਾਨ) ਹੋਰਾਂ ਅਪਣੇ ਗ੍ਰਹਿ ਬਸਤੀ ਭੂਰੇ ਖਾਂ ਜਲੰਧਰ ਵਿਖੇ ਸਾਧ ਸੰਗਤ ਦੇ ਚਰਨ ਪੁਆਏ। ਆਸਾ ਦੀ ਵਾਰ ਦਾ ਕੀਰਤਨ ਹੋਇਆ ਪਾਠ ਦਾ ਭੋਗ ਪਿਆ ਅਤੇ ਲੰਗਰ ਹੋਇਆ। ਇਸ ਖੁਸ਼ੀ ਵਿਚ ਵਰਿਆਮ ਵਾਸਤੇ ੧੦੦/- ਰੁਪਏ ਭੇਜੇ ਗਏ ਹਨ।

### ਸ. ਦਿਵਾਨ ਸਿੰਘ ਘਰ ਸਮਾਗਮ

ਸ. ਦਿਵਾਨ ਸਿੰਘ ਟਪਿਆਲੇ ਵਾਲਿਆਂ ਅਪਣੇ ਗ੍ਰਹਿ ਮਹਲਾ ਜਗਤਪੁਰ (ਜੌੜਾਪੁਲ) ਜਲੰਧਰ ਵਿਖੇ ਸਾਧ ਸੰਗਤ ਨੂੰ ਸਦ ਕੇ ਵਰਨੀ ਕਰਾਈ, ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਸਾਧ ਸੰਗਤ ਨੂੰ ਲੰਗਰ ਛਕਾਇਆ ਗਿਆ। ਇਸ ਅਵਸਰ ਤੇ ਵਰਿਆਮ ਨੂੰ ੫੦/- ਭੇਜੇ ਗਏ ਹਨ।

## 'ਦਾਨਸ਼' ਦਾ ਜਨਮ

ਪੰਜਾਬੀ ਦੇ ਜਾਣੇ ਪਹਿਚਾਣੇ ਸ਼ਾਇਰ ਪ੍ਰੋ: ਗੋਪਾਲ ਸਿੰਘ ਬੁੱਟਰ ਦੇ ਘਰ ੨੭ ਅਪਰੈਲ ਨੂੰ ਹੋਣਹਾਰ ਭੁਝੰਗੀ ਨੇ ਜਨਮ ਲਿਆ। ਜਿਸ ਦਾ ਫਿਲਹਾਲ 'ਦਾਨਿਸ਼' ਨਾਮ ਲਿਆ ਜਾਂਦਾ ਹੈ। ਪ੍ਰੋ: ਬੁੱਟਰ ਹੋਰਾਂ ਇਸ ਅਵਸਰ ਤੇ ਵਰਿਆਮ ਨੂੰ ੨੫੧/- ਰੁਪਏ ਭੇਜ ਕੇ ਖੁਸ਼ੀ ਪਰਗਟ ਕੀਤੀ ਹੈ, ਵਧਾਈਆਂ।

### ਸੰਤ ਰਣਜੀਤ ਸਿੰਘ ਘਰ ਵਰਨੀ

ਸੰਤ ਰਣਜੀਤ ਸਪੁਤਰ ਸੰਤ ਬਸੰਤ ਸਿੰਘ ਜੀ ਨੇ ਅਪਣੇ ਗ੍ਰਹਿ ਬਸਤੀ ਭੂਰੇ ਖਾਂ ਵਿਚ ਸਾਧ ਸੰਗਤ ਨੂੰ ਬੁਲਾ ਕੇ ਵਰਨੀ ਕਰਵਾਈ। ਇਸ ਅਵਸਰ ਤੇ ਵਰਿਆਮ ਨੂੰ ੫੦/- ਰੁਪਏ ਭੇਜੇ ਗਏ।

### ਸ. ਕੇਹਰ ਸਿੰਘ ਘਰ ਸਮਾਗਮ

ਸਵਰਗੀ ਸ. ਕੇਹਰ ਸਿੰਘ ਜੀ ਦੇ ਸਪੁਤਰ ਸ. ਮਨਮੋਹਨ ਸਿੰਘ ਜੀ ਨੇ ਅਪਣੀ ਕੋਠੀ ਗੁਰੂ ਨਾਨਕ ਨਗਰ ਕਪੂਰਥਲਾ ਰੋਡ ਜਲੰਧਰ ਵਿਚ ਮਿਤੀ ੧੧ ਜੂਨ ੧੯੯੫ ਨੂੰ ਪੂਰਨ ਨਾਮਧਾਰੀ ਮਰਿਆਦਾ ਅਨੁਸਾਰ ਅਖੰਡ ਪਾਠ ਕਰਵਾਇਆ। ਇਸ ਸਮੇਂ ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਦਾ ਪ੍ਰਭਾਵਸ਼ਾਲੀ ਦੀਵਾਨ ਸਜਿਆ। ਪੰਡਿਤ ਜੀ ਦੇ ਦੀਵਾਨ ਤੋਂ ਪ੍ਰੇਰਿਤ ਹੋ ਕੇ ੩੦ ਮਾਈ ਭਾਈ ਨੇ ਮਾਸ ਸ਼ਰਾਬ ਦਾ ਤਿਆਗ ਕਰਕੇ ਭਜਨ ਪੁਛਿਆ। ਇਸ ਮੌਕੇ ਤੇ ਵਰਿਆਮ ਨੂੰ ੧੦੦/- ਰੁਪਏ ਦਿਤੇ ਗਏ।

## ਪ੍ਰਤੀਕਿਰਿਆ

'ਵਰਿਆਮ' ਰਾਹੀਂ ਪੰਜਾਬੀ ਮਾਂ-ਬੋਲੀ ਅਤੇ ਇਸ ਦੇ ਭੰਡਾਰੇ ਨੂੰ ਭਰਪੂਰ ਤੇ ਅਮੀਰ ਬਨਾਣ ਦੀ ਤੁਹਾਡੀ ਲਗਨ ਬਹੁਤ ਸਲਾਹੁਣਯੋਗ ਹੈ। ਅਪਰੈਲ ਦੇ ਪਰਚੇ ਵਿਚ ਵਰਿਆਮ ਸੰਧੂ ਲਿਖਤ ਸੁਜਾਨ ਸਿੰਘ ਨੂੰ ਯਾਦ ਕਰਦਿਆਂ ਤੁਹਾਡੀ ਰਚਨਾ 'ਰਾਵੀ ਦਾ ਪੁਲ' ਤੇ ਕਰਨਲ ਗੁਲਚਰਨ ਸਿੰਘ ਦਾ ਬਾਬਾ ਬੰਦਾ ਸਿੰਘ ਜੀ ਬਾਰੇ ਖੋਜ-ਭਰਿਆ ਲੇਖ ਬੜੀ ਦਿਲਚਸਪੀ ਤੇ ਉਤਸੁਕਤਾ ਨਾਲ ਪੜ੍ਹਨ ਵਾਲੀ ਸਮਗਰੀ ਸੀ।

—ਸੁਰਜੀਤ ਸਿੰਘ ਮਿਨਹਾਸ

ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ

ਜਲੰਧਰ

—0—

ਵਰਿਆਮ ਦਾ ਅਪਰੈਲ ੧੯੯੫ ਅੰਕ ਪ੍ਰਾਪਤ ਹੋਇਆ ਹੈ। ਵਰਿਆਮ ਸੰਧੂ ਦਾ ਸੁਜਾਨ ਸਿੰਘ ਬਾਰੇ ਲੇਖ ਵਧੀਆ ਹੈ। ਸੁਜਾਨ ਸਿੰਘ ਸਾਡੇ ਉਹ ਸ਼ਕਤੀਸ਼ਾਲੀ ਕਹਾਣੀਕਾਰ ਸਨ ਜਿਨ੍ਹਾਂ ਨੇ ਹਮੇਸ਼ਾ ਅਣਗੌਲਿਆਂ ਦੇ ਹਿੱਤ ਵਿਚ ਆਪਣੀ ਕਲਮ ਵਾਹੀ। ਬਲਬੀਰ ਪਰਵਾਨਾ ਦੀ ਵਿਅੰਗ ਕਵਿਤਾ 'ਵਿਕਾਸ' ਵੀ ਚੰਗੀ ਲੱਗੀ। ਵਰਿਆਮ ਬਾਖ਼ੂਬੀ ਪੰਜਾਬੀਅਤ ਦੀ ਸੇਵਾ ਕਰ ਰਿਹਾ ਹੈ।

—ਤੇਜਵੰਤ ਮਾਨ

ਸੰਗਰੂਰ

—0—

ਵਰਿਆਮ ਦੇ ਅਪਰੈਲ ਅੰਕ ਵਿਚ ਹਵਾਲਦਾਰ ਦਰਸ਼ਨ ਸਿੰਘ ਬਾਰੇ ਪੜ੍ਹਕੇ ਬਹੁਤ ਦੁਖ ਹੋਇਆ ਹੈ। ਸ. ਸੁਜਾਨ ਸਿੰਘ ਜੀ ਦੇ ਬਾਰੇ ਲਿਖਿਆ ਵਰਿਆਮ ਸੰਧੂ ਹੋਰਾਂ ਦਾ ਲੇਖ ਕਾਬਲੇ-ਤਾਰੀਫ਼ ਹੈ। ਗ਼ਫ਼ੂਰ ਦੀ ਧੀ ਕਹਾਣੀ ਧੁਰ ਅੰਦਰ ਨੂੰ ਝੰਜੋੜ ਦਿੰਦੀ ਹੈ।

—ਗਿਆਨੀ ਅਜੀਤ ਸਿੰਘ ਵੈਦਰਾਜ

ਸੁਲਤਾਨਪੁਰ ਲੋਧੀ

—0—

'ਖਿਲਰੇ ਪਤਰੇ' ਪੜ੍ਹਕੇ ਇਸ ਤਰ੍ਹਾਂ ਲਗਾ ਜਿਵੇਂ ਅਸੀਂ ਤੁਹਾਡੇ ਨਾਲ ਨਾਲ ਤੁਰ ਰਹੇ ਹੋਈਏ। ਵੈਸੇ ਵੀ ਜਿਸ ਕਾਫ਼ਲੇ ਵਿਚ ਆਉਣ ਦਾ ਜ਼ਿਕਰ ਆਪ ਜੀ ਨੇ ਕੀਤਾ ਹੈ ਸਾਡਾ ਪਰਿਵਾਰ ਵੀ ਉਸੇ ਕਾਫ਼ਲੇ ਨਾਲ ਆਇਆ ਸੀ। ਆਪਣੇ ਬਜ਼ੁਰਗਾਂ ਕੋਲੋਂ ਸੁਣੀਆਂ ਗੱਲਾਂ ਨਾਲ ਤੁਹਾਡੀ ਕਹਾਣੀ ਹੂ-ਬ-ਹੂ ਮੇਲ ਖਾਂਦੀ ਹੈ। ਸਾਡਾ ਪਰਿਵਾਰ ਸਰਗੋਧੇ ਦੇ ਚੱਕ ੯੫ ਤੋਂ ਚਲਕੇ ਆਪਣੇ ਜੱਦੀ ਪਿੰਡ ਚੰਦੋਵਾਲ ਆ ਗਿਆ ਸੀ ਅਤੇ ਆਪ ਜੀ ਦੇ ਕਾਫ਼ਲੇ ਵਿਚ ਸ਼ਾਮਲ ਹੋਕੇ ਭਾਰਤ ਆਇਆ ਸੀ। ਇਸ ਤੋਂ ਇਲਾਵਾ ਹੋਰ ਵੀ ਮੈਟਰ ਬਹੁਤ ਵਧੀਆ ਲੱਗਾ।

—ਲਖਵਿੰਦਰ ਸਿੰਘ ਬਾਜਵਾ

ਪਿੰਡ ਤੇ ਡਾਕ: ਜਗਜੀਤ ਨਗਰ

(ਸਿਰਸਾ)

—0—

ਤੁਹਾਡੇ ਛਪਦੇ 'ਖਿਲਰੇ ਪਤਰੇ' ਅਤੇ ਸ. ਗੁਰਦੇਵ ਸਿੰਘ ਹੰਜਰਾ ਹੋਰਾਂ ਦੀਆਂ ਬੀਤੀਆਂ ਯਾਦਾਂ ਚੋ ਪਿੰਡ ਦੀਆਂ ਦਾ ਨਿਸ਼ਾਨਾ, ਮਜਮੂਨ ਇਕੋ ਜਿਹਾ ਰਲਦਾ-ਮਿਲਦਾ ਏ ਤੇ ਇਕ ਦੂਜੇ ਦੀ ਪ੍ਰੋੜਤਾ ਵੀ ਕਰਦਾ ਏ। ਦੋਵੇਂ ਇਕੋ ਪਿੰਡ ਦੇ ਹੋਣ ਕਰਕੇ ਦੋਹਾਂ ਦੋਹਾਂ ਦੀ ਲਿਖਤ ਵਿਚ ਸੱਚਾਈ ਮਿਲਦੀ ਏ। ਚੋ ਨਿਵਾਸੀਆਂ ਵਾਸਤੇ ਤਾਂ ਬੜੇ ਮਾਣ ਦੀ ਗੱਲ ਹੈ ਹੈ ਕਿ ਉਹਨਾਂ ਦੇ ਇਤਿਹਾਸ ਦੇ ਅੰਸ਼ ਲਿਖੇ ਜਾ ਰਹੇ ਨੇ। ਨਾਲ ਹੀ ਜਿਹੜੇ ਰਾਵੀ ਪਾਰੋਂ ਸਾਰੇ ਲੋਕ ਆਏ ਨੇ ਉਨ੍ਹਾਂ ਸਾਰਿਆਂ ਦੀ ਸਭਿਅਤਾ, ਰਹਿਣ-ਸਹਿਣ, ਵਿਆਹ-ਸ਼ਾਦੀਆਂ, ਵਰਤਣ ਵਿਹਾਰ, ਕਾਰੋਬਾਰ ਤੇ ਪਿਆਰ ਆਦਿ ਦੀ ਝਲਕ ਸਾਫ ਦਿਖਾਈ ਦਿੰਦੀ ਹੈ। ਹੰਜਰਾ ਹੋਰਾਂ ਕਾਫੀ ਵਿਸਥਾਰ ਨਾਲ ਤੇ ਸਾਦਾ ਢੰਗ ਨਾਲ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਪਾਕਿਸਤਾਨ ਬਨਣ ਤੋਂ ਪਿਛੋਂ ਹੋਸ਼ ਸੰਭਾਲਣ ਵਾਲਿਆਂ ਨੂੰ ਕੁਝ ਪਿਛੋਕੜ ਜ਼ਰੂਰ ਪਤਾ ਲਗ ਸਕਦਾ। ਉਹਨਾਂ ਨੂੰ ਲਿਖਤ ਸੰਭਾਲ ਕੇ ਰੱਖਣੀ ਚਾਹੀਦੀ ਹੈ।

—ਰਣਜੀਤ ਉੱਪਲ

Registered No. PB/JL-253 MONTHLY WARIAM MAY-JUNE 1995
Ladowali Raod, Jalandhar-144001
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾਕੇ
ਦਫਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।
ਫੋਨ—ਦਫਤਰ 222543, ਨਿਵਾਸ 56289